# ਗੁਰ ਪ੍ਰਸਾਦਿ

ਸੰਸਾਰ ਵਿਚ ਪ੍ਰਮੇਸ਼ਰ ਬਾਬਤ ਭਿੰਨ-ਭਿੰਨ ਖਿਆਲ, ਕਲਪਨਾਵਾਂ, ਨਿਸਚੇ ਅਤੇ ਸਰੂਪ ਮੰਨੇ ਗਏ ਹਨ ਤੇ ਆਪੋ-ਆਪਣੇ 'ਮਨੋਕਲਪਤ' ਸਰੂਪ ਨੂੰ ਰੀਝਾਉਣ ਲਈ ਵੱਖੋ-ਵੱਖਰੇ ਕਰਮ ਕਾਂਡ, ਪੂਜਾ-ਪਾਠ ਅਤੇ ਕੁਰਬਾਨੀਆਂ ਕੀਤੀਆਂ ਜਾਂਦੀਆਂ ਹਨ, ਜਿਨ੍ਹਾਂ ਵਿਚ ਪਸ਼ੂਆਂ ਦੀ ਕੁਰਬਾਨੀ ਆਮ ਪ੍ਰਚਲਤ ਹੈ। ਕਈ ਥਾਂਈਂ ਦੇਵਤਿਆਂ ਨੂੰ ਰੀਝਾਉਣ ਲਈ ਇਨਸਾਨਾਂ ਦੀ ਵੀ ਬਲੀ ਦਿੱਤੀ ਜਾਂਦੀ ਹੈ। ਇਸ ਤੋਂ ਇਲਾਵਾ ਬੜੀ ਦੁਖਦਾਈ ਗੱਲ ਇਹ ਹੈ ਕਿ ਧਰਮ ਦੇ ਨਾਉਂ ਤੇ ਭਿਆਨਕ ਲੜਾਈਆਂ-ਝਗੜੇ ਹੁੰਦੇ ਹਨ, ਜਿਨ੍ਹਾਂ ਵਿਚ ਅਤਿਅੰਤ ਹਿਰਦੇ ਵੇਧਕ ਅਸਹਿ ਅਤੇ ਅਕਹਿ ਜ਼ੁਲਮ ਵੀ ਕੀਤੇ ਜਾਂਦੇ ਹਨ।

ਇਹ ਸਭ ਅਨੋਖੇ ਕਰਮ-ਕਾਂਡ, ਹਿਰਦੇ-ਵੇਧਕ ਕੁਰਬਾਨੀਆਂ ਅਤੇ ਘਿਰਣਾ-ਯੋਗ ਜ਼ੁਲਮ ਆਪਦੇ ਇਸ਼ਟ, ਦੇਵਤੇ ਜਾਂ ਰੱਬ ਨੂੰ ਖੁਸ਼ ਕਰਨ ਲਈ ਕੀਤੇ ਜਾਂਦੇ ਹਨ। ਜਿਸ ਦਾ ਮਕਸਦ ਆਮ ਤੌਰ ਤੇ ਇਉਂ ਹੁੰਦਾ ਹੈ—

ਦੁਖਾਂ-ਕਲੇਸ਼ਾਂ ਤੋਂ ਬਚਣ ਲਈ
ਨਿਜੀ ਗਰਜ਼ਾਂ ਦੀ ਪੂਰਤੀ ਲਈ।
ਵੈਰ ਜਾਂ ਬਦਲਾ ਲੈਣ ਲਈ।
ਆਪਣੀ ਮੁਕਤੀ ਜਾਂ ਕਲਿਆਣ ਲਈ।

ਪ੍ਰਮੇਸ਼ਰ ਨੂੰ ਖੁਸ਼ ਕਰਕੇ ਜਾਂ ਰੀਝਾ ਕੇ ਉਸ ਤੋਂ ਮਿਹਰਾਂ ਜਾਂ ਬਖਸ਼ਿਸ਼ਾਂ ਦੀ ਲਾਲਸਾ ਲਈ ਕੀਤੇ ਇਹ ਫੋਕੇ ਕਰਮ-ਕਾਂਡ, ਕੁਰਬਾਨੀਆਂ ਤੇ ਜ਼ੁਲਮ ਗੁਰਬਾਣੀ ਵਿਚ ਵਿਵਰਜਤ ਹਨ ਤੇ ਇਨ੍ਹਾਂ ਦੀ ਬਹੁਤ ਨਿਖੇਧੀ ਕੀਤੀ ਗਈ ਹੈ।

ਮਨਮੁਖਿ ਹੁਕਮੁ ਨ ਬੁਝੇ ਬਪੜੀ ਨਿਤ ਹਉਮੈ ਕਰਮ ਕਮਾਇ ॥
ਵਰਤ ਨੇਮੁ ਸੁਚ ਸੰਜਮੁ ਪੂਜਾ ਪਾਖੰਡਿ ਭਰਮੁ ਨ ਜਾਇ ॥
ਅੰਤਰਹੁ ਕੁਸੁਧੁ ਮਾਇਆ ਮੋਹਿ ਬੇਧੇ ਜਿਉ ਹਸਤੀ ਛਾਰੁ ਉਡਾਏ ॥
ਜਿਨਿ ਉਪਾਏ ਤਿਸੈ ਨ ਚੇਤਹਿ ਬਿਨੁ ਚੇਤੇ ਕਿਉ ਸੁਖੁ ਪਾਏ ॥ (ਪੰਨਾ-1423)

ਕੂਰ ਕ੍ਰਿਆ ਉਰਝਿਓ ਸਭ ਹੀ ਜਗ

ਸ੍ਰੀ ਭਗਵਾਨ ਕੋ ਭੇਦੁ ਨ ਪਾਇਓ ॥ (ਸਵੱਯੇ ਪਾ:10)

ਇਲਾਹੀ ਬਖਸ਼ਿਸ਼ ਜਾਂ ਗੁਰ ਪ੍ਰਸਾਦਿ (grace) ਨੂੰ ਗੁਰਬਾਣੀ ਵਿਚ ਹੋਰਵੇਂ ਦਰਸਾਇਆ ਗਿਆ ਹੈ ਅਤੇ ਇਸ ਲੇਖ ਦੁਆਰਾ ਗੁਰਬਾਣੀ ਦੀ ਰੋਸ਼ਨੀ ਵਿਚ 'ਗੁਰ ਪ੍ਰਸਾਦਿ' ਦੀ ਵੀਚਾਰ ਪੇਸ਼ ਕੀਤੀ ਜਾਂਦੀ ਹੈ—

'ਗੁਰਪ੍ਰਸਾਦਿ' ਦੇ ਅੱਖਰੀ ਅਰਥ ਹਨ—ਗੁਰੂ ਦੀ ਬਖਸ਼ਿਸ਼ ਦੁਆਰਾ।

ਗੁਰਬਾਣੀ ਦੇ ਆਦਿ ਵਿਚ ਪ੍ਰਮੇਸ਼ਰ ਦੇ ਮੰਗਲਾਚਰਣ ਵਿਚ 'ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ' ਤੋਂ ਮਗਰੋਂ 'ਗੁਰ ਪ੍ਰਸਾਦਿ' ਦਰਜ ਹੈ। ਜਿਸ ਦਾ ਮਤਲਬ ਇਹ ਹੈ ਕਿ ਇਹ ਜੋ ਬਾਣੀ ਰਚੀ ਜਾ ਰਹੀ ਹੈ ਇਹ ਗੁਰੂ ਦੇ 'ਪ੍ਰਸਾਦਿ' ਜਾਂ ਗੁਰੂ ਦੀ ਬਖਸ਼ਿਸ਼ ਦਾ ਨਤੀਜਾ ਹੈ। ਇਸੇ ਕਰਕੇ 'ਧੁਰ ਕੀ ਬਾਣੀ' ਨੂੰ ਪ੍ਰਮੇਸ਼ਰ ਦੀ 'ਇਲਾਹੀ ਬਖਸ਼ਿਸ਼' ਜਾਂ 'ਗੁਰ ਪ੍ਰਸਾਦਿ' ਕਿਹਾ ਗਿਆ ਹੈ ਤੇ ਬਾਣੀ ਵਿਚ ਬੇਅੰਤ ਵਾਰੀ 'ੴ ਸਤਿਗੁਰ ਪ੍ਰਸਾਦਿ' ਵਰਤਿਆ ਗਿਆ ਹੈ ਤਾਂ ਕਿ ਸਾਨੂੰ ਮੁੜ-ਮੁੜ ਯਾਦ ਆਵੇ ਕਿ ਇਹ ਬਾਣੀ ਅਕਾਲ ਪੁਰਖ ਦੀ 'ਬਖਸ਼ਿਸ਼' ਜਾਂ 'ਦਾਤ' ਹੈ, ਜੋ ਕਿ ਸਾਡੇ ਜੀਵਾਂ ਤੇ ਅਕਾਲ ਪੁਰਖ ਨੇ ਤਰੁੱਠ ਕੇ, ਸਾਡੇ ਕਲਿਆਣ ਹਿਤ ਰਚੀ ਹੈ ਤਾਂ ਜੋ ਅਸੀਂ ਗੁਰਬਾਣੀ ਦੀ 'ਆਤਮਿਕ ਰੋਸ਼ਨੀ' ਵਿਚ, ਆਤਮਿਕ ਗਿਆਨ, ਅਤੇ ਇਲਾਹੀ ਉਪਦੇਸ਼ਾਂ ਦੁਆਰਾ ਅਪਣੇ ਜੀਵਨ ਨੂੰ ਸਹੀ ਸੇਧ ਦੇ ਕੇ ਸੰਸਾਰ ਯਾਤਰਾ ਨੂੰ ਸਫਲ ਕਰ ਸਕੀਏ।

ਜਨੁ ਨਾਨਕੁ ਬੋਲੈ ਅੰਮ੍ਰਿਤ ਬਾਣੀ ॥
ਗੁਰ ਸਿਖਾਂ ਕੈ ਮਨਿ ਪਿਆਰੀ ਭਾਣੀ ॥
ਉਪਦੇਸੁ ਕਰੇ ਗੁਰੁ ਸਤਿਗੁਰੁ ਪੂਰਾ
ਗੁਰੁ ਸਤਿਗੁਰੁ ਪਰਉਪਕਾਰੀਆ ਜੀਉ ॥ (ਪੰਨਾ-96)

ਇਸ ਤੋਂ ਇਲਾਵਾ ਗੁਰਬਾਣੀ ਵਿਚ ਅਨੇਕਾਂ ਵਾਰੀ 'ਗੁਰ ਪ੍ਰਸਾਦਿ' ਵਰਤਿਆ ਗਿਆ ਹੈ ਜੋ ਕਿ ਗੁਰੂ ਦੇ 'ਪ੍ਰਸਾਦਿ' ਜਾਂ ਗੁਰੂ ਦੀ 'ਬਖਸ਼ਿਸ਼' ਦਾ 'ਪ੍ਰਤੀਕ' ਹੈ।

'ਬਖਸ਼ਿਸ਼' ਦੀ ਦਾਤ ਉਹ ਹੈ ਜਿਸ ਲਈ ਅਸੀਂ ਕੋਈ ਘਾਲਣਾ ਨਾ ਕੀਤੀ ਹੋਵੇ, ਜਿਸ ਤੇ ਸਾਡਾ ਕਿਸੇ ਕਿਸਮ ਦਾ ਹੱਕ ਨਾ ਹੋਵੇ ਸਗੋਂ ਨਿਰੋਲ 'ਦਾਤੇ' ਦੀ ਮਿਹਰ ਤੇ ਪਿਆਰ ਦੀ 'ਦੇਣ' ਹੋਵੇ।

ਪ੍ਰਮੇਸ਼ਰ ਨੂੰ ਗੁਰਬਾਣੀ ਵਿਚ 'ਪ੍ਰੀਤਮ', 'ਪ੍ਰੇਮ ਪੁਰਖ', 'ਪ੍ਰਿਅ', 'ਮਾਤਾ', 'ਪਿਤਾ', ਬੰਧਪ ਆਦਿ ਅਨੇਕ ਭਾਵਨਾਵਾਂ ਦੇ ਰੰਗਾਂ ਵਿਚ ਦੇਖਿਆ ਤੇ ਬਿਆਨਿਆ ਗਿਆ ਹੈ।

ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ॥ ਤੂੰ ਮੇਰਾ ਬੰਧਪ ਤੂੰ ਮੇਰਾ ਭ੍ਰਾਤਾ ॥

(ਪੰਨਾ–103)

ਮਾਤ ਪਿਤਾ ਬੰਧਪ ਤੂੰਹੈ ਤੂ ਸਰਬ ਨਿਵਾਸੁ ॥
ਨਾਨਕ ਪ੍ਰਭ ਸਰਣਾਗਤੀ ਜਾ ਕੋ ਨਿਰਮਲ ਜਾਸੁ ॥ (ਪੰਨਾ–818)

ਇਹਨਾਂ ਸਾਰੀਆਂ ਭਾਵਨਾਵਾਂ ਵਿਚ 'ਪ੍ਰੀਤ' 'ਪ੍ਰੇਮ', 'ਪਿਆਰ' ਦੀ ਝਲਕ ਮੌਜੂਦ ਹੈ। ਇਸੇ ਇਲਾਹੀ 'ਪ੍ਰੇਮ ਭਾਵਨਾ', 'ਪ੍ਰਿਮ–ਰਸ' ਦੇ ਮੁਜੱਸਮ (embodiment of love) ਨੂੰ ਹੀ ਪ੍ਰਮੇਸ਼ਰ ਕਿਹਾ ਗਿਆ ਹੈ। ਅਸਲ ਵਿਚ ਪ੍ਰਮੇਸ਼ਰ ਆਪ 'ਪ੍ਰੇਮ ਸਰੂਪ' ਹੈ (God is LOVE) ਇਸੇ ਕਰਕੇ ਪ੍ਰਮੇਸ਼ਰ ਨੂੰ 'ਪ੍ਰਿਅ', 'ਪ੍ਰੀਤਮ', 'ਪ੍ਰੇਮ ਪੁਰਖ' ਕਿਹਾ ਗਿਆ ਹੈ।

ਸਾਡੀ ਦੀਸਣਹਾਰ ਦੁਨੀਆਂ ਵਿਚ ਇਸ ਇਲਾਹੀ 'ਪ੍ਰਿਮ–ਰਸ' ਦੇ ਪ੍ਰਤੀਬਿੰਬ (reflection) ਦਾ ਵਿਸ਼ੇਸ਼ ਪ੍ਰਗਟਾਵਾ ਮਾਂ ਦੇ ਹਿਰਦੇ ਵਿਚ ਪ੍ਰਵਿਰਤ ਹੋ ਰਿਹਾ ਹੈ। ਇਸ ਲਈ ਇਲਾਹੀ ਪਿਆਰ ਦੇ ਦਰਸਾਉਣ ਲਈ 'ਮਾਂ–ਪਿਆਰ' ਦਾ ਉਦਾਹਰਨ ਠੀਕ ਢੁੱਕਦਾ ਹੈ।

ਮਾਂ ਦੇ ਹਿਰਦੇ ਵਿਚ ਆਪਣੇ ਬੱਚੇ ਲਈ ਅਤਿਅੰਤ ਪਿਆਰ ਭਰਿਆ ਹੋਇਆ ਹੈ। ਮਾਂ ਹਮੇਸ਼ਾਂ ਆਪਣੇ ਬੱਚੇ ਦੇ ਔਗੁਣ ਨਾ ਚਿਤਾਰਦੀ ਹੋਈ ਆਪਣੇ ਬੱਚੇ ਦੇ 'ਪਿਆਰ ਦੇ ਰੰਗਣ' ਵਿਚ ਸਦਾ ਰੰਗੀ ਰਹਿੰਦੀ ਹੈ ਤੇ ਉਸ ਲਈ ਹਰ ਕਿਸਮ ਦੀ ਕੁਰਬਾਨੀ ਕਰਦੀ ਹੋਈ ਆਪਣਾ 'ਆਪਾ' ਵਾਰੀ ਜਾਂਦੀ ਹੈ। ਉਸ ਦੀ ਸਦਾ ਹੀ ਸ਼ੁਭਚਿੰਤਕ ਹੋਣ ਕਾਰਨ, ਉਹ ਉਸਦਾ ਸਦਾ ਹੀ ਭਲਾ ਸੋਚਦੀ, ਲੋਚਦੀ ਤੇ ਕਮਾਉਂਦੀ ਹੈ। ਜੇ ਬੱਚਾ ਭੁੱਲ ਵੀ ਕਰਦਾ ਹੈ ਤਾਂ ਉਸਨੂੰ ਸੋਧਣ ਲਈ ਝਾੜਝੰਭ ਵੀ ਲੈਂਦੀ ਹੈ। ਪਰ ਫਿਰ ਵੀ ਮਾਂ ਦੇ ਹਿਰਦੇ ਦੀ ਡੂੰਘੀ ਤਹਿ ਵਿਚ ਬੱਚੇ ਲਈ 'ਮਾਂ–ਪਿਆਰ' ਦੀ ਭਾਵਨਾ ਤੇ ਸ਼ੁਭ ਇਛਾਵਾਂ ਉਸੇ ਤਰ੍ਹਾਂ ਸਦੀਵੀ ਤੌਰ ਤੇ ਓਤ–ਪੋਤ ਪ੍ਰਵੇਸ਼ ਹੋ ਕੇ ਉਮਕਦੀਆਂ ਰਹਿੰਦੀਆਂ ਹਨ, ਕਿਉਂਕਿ ਉਹ ਬੱਚਾ ਉਸ ਦੀ 'ਅੰਸ਼' ਹੈ। ਇਸ ਤਰ੍ਹਾਂ 'ਸਦ ਬਖਸਿੰਦੁ' 'ਸਦਾ ਮਿਹਰਵਾਨਾ' ਤੇ 'ਅਉਗੁਣ ਕੋ ਨ ਚਿਤਾਰਦਾ' ਵਾਲੇ ਇਲਾਹੀ ਗੁਣਾਂ ਨੂੰ 'ਮਾਂ' ਆਪਣੇ ਬੱਚੇ ਲਈ ਪ੍ਰਗਟਾਉਂਦੀ ਤੇ ਕਮਾਉਂਦੀ ਹੈ ਜਿਸ ਤੋਂ ਸਾਨੂੰ ਇਨ੍ਹਾਂ ਰੱਬੀ ਗੁਣਾਂ ਦੀ ਪਛਾਣ ਹੁੰਦੀ ਹੈ ਤੇ ਇਹਨਾਂ ਦੈਵੀ ਗੁਣਾਂ ਤੇ ਵਿਸ਼ਵਾਸ ਆਉਂਦਾ ਹੈ।

ਇਹ ਇਲਾਹੀ ਗੁਣ — 'ਪਿਆਰ', 'ਬਖਸ਼ਿਸ਼', 'ਅਉਗੁਣ ਨਾ ਚਿਤਾਰਨਾ' ਤੇ 'ਆਪਾ ਵਾਰਨਾ' ਆਦਿ ਪਰਮੇਸ਼ਰ ਨੇ ਮਾਂ ਦੇ ਹਿਰਦੇ ਵਿਚ ਅਤਿ ਡੂੰਘੇ ਤੇ ਬਹੁਲਤਾ ਵਿਚ ਇਸ ਲਈ ਪ੍ਰਵੇਸ਼ ਕੀਤੇ ਹਨ ਕਿ ਮਾਂ ਆਪਣੇ ਬੱਚਿਆਂ ਨੂੰ ਬਾਵਜੂਦ ਉਨ੍ਹਾਂ ਦੀਆਂ ਅਣ–ਗਹਿਲੀਆਂ, ਊਣਤਾਈਆਂ, ਗਲਤੀਆਂ ਅਤੇ ਸ਼ਰਾਰਤਾਂ ਦੇ, ਖਿੜੇ ਮੱਥੇ ਤੇ ਪਿਆਰ ਨਾਲ ਪਾਲ ਸਕੇ, ਤੇ ਉਹ ਜੀਵਨ ਦੇ ਬਿਖੜੇ ਖੇਤਰ ਵਿਚ ਵਿਚਰਨ ਤੇ ਮੁਕਾਬਲਾ ਕਰਨ ਦੇ ਯੋਗ ਹੋ ਸਕਣ।

ਇਸ ਤੋਂ ਇਲਾਵਾ ਜਦੋਂ ਕਦੇ ਬੱਚਾ ਮਾਂ ਵੱਲ ਤੱਕਦਾ ਹੈ ਜਾਂ ਪਿਆਰ ਦੀ ਕੋਈ

ਨਿੱਕੀ ਜਿਹੀ ਸੇਵਾ ਜਾਂ ਪਿਆਰ ਦਾ ਕਿਸੇ ਕਿਸਮ ਦਾ ਪ੍ਰਗਟਾਵਾ ਕਰਦਾ ਹੈ ਤਾਂ ਮਾਂ ਦਾ ਸਹਿਜ (normal) ਪਿਆਰ ਉੱਛਲ ਆਉਂਦਾ ਹੈ, ਮਾਂ ਦਾ ਕੋਮਲ ਹਿਰਦਾ 'ਮਾਂ-ਪਿਆਰ' ਨਾਲ ਡੁੱਲ੍ਹ-ਡੁੱਲ੍ਹ ਪੈਂਦਾ ਹੈ ਤੇ ਉਹ ਬੱਚੇ ਨੂੰ ਚੁੰਮ-ਚੱਟ ਕੇ, ਲਾਡ-ਲਡਾ ਕੇ ਅਤਿ ਨਿੱਘੇ ਪਿਆਰ ਨਾਲ ਸਰਸ਼ਾਰ ਕਰ ਦਿੰਦੀ ਹੈ। ਮਾਂ ਦੇ ਹਿਰਦੇ ਵਿਚੋਂ ਬੇਅੰਤ ਸ਼ੁਭ ਇਛਾਵਾਂ ਤੇ ਅਸੀਸਾਂ ਫੁੱਟ-ਫੁੱਟ ਕੇ ਨਿਕਲਦੀਆਂ ਹਨ। ਮਾਂ ਦੇ ਇਹੋ ਜਿਹੇ ਅਨੋਖੇ ਤੇ ਸੂਖਮ ਪਿਆਰ ਨੂੰ 'ਨਦਰਿ ਨਿਹਾਲ' ਕਿਹਾ ਜਾ ਸਕਦਾ ਹੈ।

ਇਹ ਦੁਨਿਆਵੀ 'ਮਾਂ-ਪਿਆਰ'—ਜੋ ਕਿ ਮਨੁੱਖਾਂ ਤੋਂ ਇਲਾਵਾ ਹੋਰ ਜਾਨਵਰਾਂ ਪਰਿੰਦਿਆਂ ਵਿਚ ਵੀ ਦੇਖਿਆ ਗਿਆ ਹੈ, ਸਿਰਫ ਆਪਣੇ ਜਾਏ ਬੱਚੇ ਲਈ ਹੀ ਹੁੰਦਾ ਹੈ ਤੇ ਇਸ ਵਿਚ 'ਮੈਂ-ਮੇਰੀ' ਦੇ ਤ੍ਰੈ-ਗੁਣਾਂ ਦੀ ਰੰਗਤ ਹੁੰਦੀ ਹੈ। ਇਸ ਲਈ ਇਹ 'ਮਾਂ-ਪਿਆਰ' ਅਧੂਰਾ ਤੇ ਸੀਮਤ ਹੈ ਅਤੇ ਨਿਰਮਲ ਇਲਾਹੀ ਪਿਆਰ ਨਹੀਂ ਕਹਾ ਸਕਦਾ। ਇਸੇ ਲਈ ਇਸ ਕਿਸਮ ਦੇ ਦੁਨਿਆਵੀ ਪਿਆਰ ਨੂੰ ਗੁਰਬਾਣੀ ਵਿਚ 'ਮੋਹ' ਕਿਹਾ ਗਿਆ ਹੈ, ਜਿਸ ਦੇ ਬੰਧਨਾਂ ਵਿਚ ਫਸਣ ਤੋਂ ਸਾਨੂੰ ਤਾੜਨਾ ਦਿੱਤੀ ਗਈ ਹੈ, ਫਿਰ ਵੀ ਕਾਇਨਾਤ ਵਿਚ ਇਹ 'ਮਾਂ-ਪਿਆਰ' ਸੂਖਮ ਤੇ ਨਿਰਮਲ ਇਲਾਹੀ ਪਿਆਰ ਦਾ ਢੁਕਵਾਂ ਤੇ ਸੋਹਣਾ ਬਾਹਰਮੁਖੀ ਪ੍ਰਤੀਕ ਅਤੇ ਪ੍ਰਗਟਾਵਾ ਹੈ।

ਮਾਂ-ਪਿਆਰ ਦੀ ਉਪਰਲੀ ਉਦਾਹਰਨ ਕੇਵਲ ਸਾਡੀ ਮੋਟੀ-ਠੁੱਲ੍ਹੀ ਬੁੱਧੀ ਦੇ ਸਮਝ ਗੋਚਰੀ ਕਰਨ ਲਈ ਦਿੱਤੀ ਗਈ ਹੈ। ਪਰ ਇਹ 'ਮੋਹ' ਰੂਪ ਪਿਆਰ ਹੈ ਜੋ ਤ੍ਰੈ-ਗੁਣਾਂ ਦੇ ਮਾਇਕੀ ਦਾਇਰੇ ਦਾ ਵਿਸ਼ਾ ਹੋਣ ਕਰਕੇ ਅਧੂਰਾ ਅਤੇ ਸੀਮਤ ਹੈ।

ਹੁਣ ਆਪਾਂ ਗੁਰਬਾਣੀ ਦੀ ਰੋਸ਼ਨੀ ਵਿਚ 'ਪ੍ਰਮੇਸ਼ਰ ਰੂਪੀ ਮਾਂ' ਇਲਾਹੀ ਮਾਤਾ ਦੇ ਨਿਰਮਲ, ਪੂਰਨ, ਅਥਾਹ, ਅਗੋਚਰ ਤੇ ਅਚਰਜ ਪਿਆਰ ਦੀ ਬਾਬਤ ਵਿਚਾਰ ਕਰੀਏ।

ਪ੍ਰਮੇਸ਼ਰ ਨੂੰ ਬਾਣੀ ਵਿਚ ਅਨੇਕਾਂ ਰੰਗਾਂ ਜਾਂ ਭਾਵਨਾਵਾਂ ਨਾਲ ਸੰਬੋਧਨ ਕੀਤਾ ਗਿਆ ਹੈ ਜਿਹਾ ਕਿ 'ਮਾਤਾ', 'ਪਿਤਾ', 'ਪ੍ਰਿਅ', 'ਪ੍ਰੇਮ ਪੁਰਖ' ਆਦਿ। ਇਥੇ ਅਸੀਂ ਸਿਰਫ ਪ੍ਰਮੇਸ਼ਰ ਦੀ 'ਮਾਤਾ ਭਾਵਨਾ' ਦੀ ਬਾਬਤ ਵਿਚਾਰ ਕਰ ਰਹੇ ਹਾਂ।

ਤ੍ਰੈ-ਗੁਣਾਂ ਦੇ ਮਾਇਕੀ ਦਾਇਰੇ ਵਿਚ 'ਮਾਂ' ਆਪਣੀ ਕੁਖੋਂ ਬੱਚੇ ਨੂੰ ਜਨਮ ਦਿੰਦੀ ਹੈ ਤਾਂ ਹੀ ਉਸਦਾ ਆਪਣੇ ਬੱਚੇ ਨਾਲ ਇਨ੍ਹਾਂ ਡੂੰਘਾ ਤੇ ਤੀਬਰ ਪਿਆਰ ਹੁੰਦਾ ਹੈ। ਇਹ ਦੁਨਿਆਵੀ 'ਮਾਂ ਪਿਆਰ' ਵੀ ਇਲਾਹੀ 'ਮਾਂ-ਪਿਆਰ' ਦਾ ਹੀ ਧੁੰਧਲਾ ਜਿਹਾ ਪ੍ਰਤੀਬਿੰਬ (cloudy reflection) ਹੈ।

ਪ੍ਰਮੇਸ਼ਰ ਨੇ ਆਪਣੀ ਮੌਜ ਵਿਚ, ਆਪਣੀ ਇਲਾਹੀ ਸ਼ਕਤੀ 'ਕਵਾਉ' ਦੁਆਰਾ

'ਇਲਾਹੀ ਖੇਲ' ਖੇਲਣ ਲਈ, 'ਦੇਖਣ ਕੋ ਪਰਪੰਚ ਕਿਆ' ਅਨੁਸਾਰ ਹੀ ਇਹ ਸਾਰੀ ਬੇਅੰਤ ਮਾਇਕੀ ਕਾਇਨਾਤ ਰਚ ਦਿੱਤੀ ਤੇ ਉਸ ਵਿਚ ਆਪਣੀ 'ਜੋਤ' ਰਖ ਕੇ ਕੁਦਰਤ ਦੁਆਰਾ ਉਪਜਾਉਣ, ਸਾਂਭਣ ਅਤੇ ਚਲਾਉਣ ਲਈ 'ਤ੍ਰੈ-ਗੁਣਾਂ' ਦੀ 'ਮਾਇਆ' ਰਚ ਦਿੱਤੀ ਜੋ ਕਿ ਉਸਦੇ ਇਲਾਹੀ ਕਾਨੂੰਨ—'ਰਜ਼ਾ' ਜਾਂ 'ਹੁਕਮ' ਵਿਚ ਸਹਿਜੇ ਹੀ ਚਲ ਰਹੀ ਹੈ। ਜੇਕਰ ਇਸ ਮਾਦੀ ਦੁਨੀਆਂ ਵਿਚ ਉਸ ਦੀ 'ਜੋਤ' ਨਾ ਹੁੰਦੀ ਤੇ ਕਾਇਨਾਤ ਨੂੰ ਸਾਂਭਣ ਤੇ ਚਲਾਉਣ ਲਈ ਇਲਾਹੀ 'ਹੁਕਮ' ਨਾ ਹੁੰਦਾ ਤਾਂ ਮਾਦੀ ਨਿਰਜੀਵ ਦੁਨੀਆ ਅਵੱਸ਼ ਬੇਮੁਹਾਰੇ ਹੀ ਆਪਸ ਵਿਚ ਟਕਰਾ-ਟਕਰਾ ਕੇ ਤਬਾਹ ਹੋ ਜਾਂਦੀ। ਪਰ ਕੁਦਰਤ ਦੀ ਹਰ ਸ਼ੈ ਕਿਸੇ ਅਟੱਲ, ਅਭੁੱਲ ਅਤੇ ਪੂਰਨ 'ਹੁਕਮ' ਦੀ ਤਾਰ ਵਿਚ ਪ੍ਰੋਤੀ ਹੋਈ ਸਹਿਜੇ ਹੀ ਆਪੋ-ਆਪਣਾ ਫਰਜ਼ ਅਦਾ ਕਰ ਰਹੀ ਹੈ ਤੇ ਇਸੇ ਤਰ੍ਹਾਂ ਜੁਗਾਂ-ਜੁਗਾਂਤਰਾਂ ਤੋਂ ਇਲਾਹੀ 'ਹੁਕਮ' ਵਿਚ ਇਹ ਕਾਇਨਾਤ ਚਲਦੀ ਆਈ ਹੈ, ਚਲ ਰਹੀ ਹੈ ਅਤੇ ਚਲਦੀ ਰਹੇਗੀ।

ਜਿਸ ਤਰ੍ਹਾਂ ਸੂਰਜ ਤੋਂ ਧੁੱਪ ਉਪਜਦੀ ਹੈ ਤੇ ਧੁਪ ਦੀਆਂ ਕਿਰਨਾਂ ਵਿਚ ਸੂਰਜ ਦੇ ਸਾਰੇ ਗੁਣ ਹਨ ਅਥਵਾ ਗਰਮੀ, ਰੋਸ਼ਨੀ, ਸ਼ਕਤੀ, ਜੀਵਨ-ਸੱਤਾ ਆਦਿ, ਪਰ ਇਨ੍ਹਾਂ ਗੁਣਾਂ ਵਿਚੋਂ ਗਰਮੀ ਵਿਸ਼ੇਸ਼ ਗੁਣ ਹੈ ਜਿਸ ਤੋਂ ਬਾਕੀ ਸਾਰੇ ਗੁਣ ਆਪਣੀ ਸੱਤਿਆ ਜਾਂ ਜੀਵਨ ਰੌਂ ਲੈਂਦੇ ਹਨ। ਦੂਜੇ ਸ਼ਬਦਾਂ ਵਿਚ ਸੂਰਜ ਵਿਚ ਗਰਮੀ ਮੁਖ ਕਾਰਣ ਸੱਤਾ ਹੈ ਜਿਸ ਤੋਂ ਬਾਕੀ ਸਾਰੇ ਗੁਣ 'ਤਾਣ', 'ਸੱਤਿਆ' ਜਾਂ ਜੀਵਨ ਲੈਂਦੇ ਹਨ। ਇਸੇ ਤਰ੍ਹਾਂ ਦੁਨਿਆਵੀ 'ਮਾਂ-ਪਿਆਰ' ਜਾਂ 'ਮੋਹ' ਵਿਚੋਂ ਬੱਚੇ ਦੀਆਂ ਸਾਰੀਆਂ ਲੋੜਾਂ ਦੀ ਪੂਰਤੀ ਲਈ ਉਦਮ, ਕੁਰਬਾਨੀ, ਆਪਾ ਵਾਰਨਾ, ਮਿਹਰ, ਬਖਸ਼ਿਸ਼, ਸਹਿਨਸ਼ੀਲਤਾ ਅਤੇ ਬੱਚੇ ਦੇ ਪਾਲਣ- ਪੋਸ਼ਣ, ਸੁਖ-ਆਰਾਮ, ਭਲਾਈ ਅਤੇ ਪ੍ਰਫੁੱਲਤਾ ਲਈ ਸ਼ੁਭ ਇਛਾਵਾਂ ਤੇ ਅਸੀਸਾਂ ਮਾਂ ਦੇ ਮਨ-ਚਿਤ-ਅੰਤਿਸ਼ਕਰਨ ਵਿਚ ਧੱਸ, ਵੱਸ ਰਸ ਕੇ ਸਹਿਜ-ਸੁਭਾਏ ਉਪਜਦੇ ਤੇ ਪ੍ਰਗਟ ਹੁੰਦੇ ਰਹਿੰਦੇ ਹਨ। ਇਸ ਤੋਂ ਜ਼ਾਹਿਰ ਹੈ ਕਿ ਮਾਂ-ਪਿਆਰ ਦੀ ਭਾਵਨਾ ਵਿਚੋਂ ਹੀ ਬੱਚੇ ਦੀ ਭਲਾਈ ਲਈ ਸਾਰੇ ਗੁਣ ਤੇ ਖਿਆਲ ਉਪਜਦੇ ਹਨ, ਜਿਸ ਨਾਲ ਬੱਚੇ ਦੀ ਪਾਲਣਾ ਅਤੇ ਪ੍ਰਫੁਲਤਾ ਹੁੰਦੀ ਰਹਿੰਦੀ ਹੈ ਇਹ 'ਮਾਂ-ਪਿਆਰ' ਜਾਂ 'ਮੋਹ' ਦੀ ਛਤਰ-ਛਾਇਆ ਬੱਚੇ ਤੇ ਉਨ੍ਹਾਂ ਚਿਰ ਕੰਮ ਕਰਦੀ ਹੈ ਜਿਨ੍ਹਾਂ ਚਿਰ ਬੱਚਾ ਮਾਂ ਦੇ ਖਿਆਲਾਂ, ਰੀਝਾਂ ਤੇ ਪਿਆਰ-ਭਾਵਨਾ ਦੇ ਪ੍ਰਾਇਣ ਜਾਂ ਸੁਰ ਵਿਚ ਰਹਿੰਦਾ ਹੈ। ਜਦੋਂ ਬੱਚਾ ਸਿਆਣਾ, ਆਪ ਹੁਦਰਾ ਤੇ 'ਮਾਂ' ਦੀ ਪਿਆਰ ਭਾਵਨਾ ਤੋਂ 'ਬੇ-ਸੁਰ' ਹੋ ਕੇ ਆਪਣੀ ਮਨ-ਮਰਜ਼ੀ ਕਰਦਾ ਹੈ ਤਾਂ ਉਹ 'ਮਾਂ-ਪਿਆਰ' ਦੇ ਨਿਘ ਅਤੇ ਸ਼ੁਭ-ਇਛਾਵਾਂ ਤੋਂ ਵਾਂਝਾ ਹੁੰਦਾ ਜਾਂਦਾ ਹੈ ਤੇ ਆਪਣੇ ਕਰਮਾਂ ਦਾ ਨਤੀਜਾ ਭੋਗਦਾ ਅਤੇ ਠੋਕਰਾਂ ਖਾਂਦਾ ਹੈ, ਜਿਸ ਲਈ ਉਹ ਖੁਦ ਜ਼ਿੰਮੇਵਾਰ ਹੁੰਦਾ ਹੈ—ਇਸ ਦਾ ਮਤਲਬ ਇਹ ਹੈ ਕਿ ਜੇਕਰ ਬੱਚਾ ਆਪ ਹੁਦਰਾ ਹੋ ਕੇ 'ਮਾਂ-ਪਿਆਰ' ਤੋਂ ਪਰੇ ਹੋ ਜਾਂਦਾ ਹੈ ਤਾਂ ਉਹ ਆਪਣੀਆਂ ਕਰਨੀਆਂ ਦਾ ਨਤੀਜਾ ਆਪ ਭੁਗਤਦਾ ਹੈ। ਫਿਰ ਵੀ ਮਾਂ ਦੇ ਹਿਰਦੇ ਵਿਚ

'ਮਾਂ-ਪਿਆਰ' ਦੇ ਸ਼ੁਭ ਖਿਆਲ ਤੇ ਅਸੀਸਾਂ ਉਸੇ ਤਰ੍ਹਾਂ ਕਾਇਮ ਰਹਿੰਦੇ ਹਨ ਤੇ ਜਦ ਵੀ ਉਹ ਬੱਚਾ ਆਪਣੀ ਸਿਆਣਪ ਤੇ ਆਪ ਹੁਦਰੇ-ਪਣ ਤੋਂ ਦੁਖੀ ਹੋ ਕੇ ਮਾਂ ਕੋਲ ਵਾਪਸ ਆਉਂਦਾ ਹੈ ਤਾਂ 'ਮਾਂ' ਉਸ ਨੂੰ ਫਿਰ ਗਲ ਲਾਉਂਦੀ ਹੈ ਤੇ ਆਪਣਾ ਨਿੱਘਾ ਪਿਆਰ ਤੇ ਸ਼ੁਭ ਅਸੀਸਾਂ ਦਿੰਦੀ ਹੈ।

ਜੇ ਅਤਿ ਕ੍ਰੋਪ ਕਰੇ ਕਰਿ ਧਾਇਆ ॥
ਤਾ ਭੀ ਚੀਤਿ ਨ ਰਾਖਸਿ ਮਾਇਆ ॥ (ਪੰਨਾ-478)

ਇਹ ਉਸੇ ਤਰ੍ਹਾਂ ਹੈ ਜਿਸ ਤਰ੍ਹਾਂ ਕਿ ਮੈਂ ਮੇਰੀ ਵਿਚ ਆ ਕੇ ਅਸੀਂ ਜੋ ਉਸ ਦੀ ਆਪਣੀ ਅੰਸ਼ ਹਾਂ, ਦੂਜੇ ਭਾਵ ਵਿਚ ਆ ਕੇ ਜਾਂ ਮਾਇਆ ਦੀ ਲਪੇਟ ਵਿਚ ਆ ਕੇ ਜਾਂ ਪੰਜਾਂ ਕਾਮਾਦਿਕਾਂ ਦੇ ਵੱਸ ਪੈ ਕੇ ਅਣਗਹਿਲੀ ਕਰਦੇ ਹਾਂ ਅਤੇ ਉਸ ਦੇ ਪਿਆਰ ਤੋਂ ਮੂੰਹ ਮੋੜਦੇ ਹਾਂ ਤਾਂ ਉਸ ਸਦ-ਬਖਸਿੰਦੁ ਇਲਾਹੀ ਮਾਤਾ ਦੇ 'ਪ੍ਰਸਾਦਿ' ਤੋਂ ਸਖਣੇ ਰਹਿ ਜਾਂਦੇ ਹਾਂ। ਪਰ ਫਿਰ ਵੀ ਜੇ ਉਸ ਦੀ ਆਤਮਾ ਸਤਸੰਗ ਦੁਆਰਾ ਕਿਸੇ ਤਰ੍ਹਾਂ ਜਾਗ ਪਵੇ ਤੇ ਉਹ ਠੱਗਣੀ ਮਾਇਆ ਦੇ ਜਾਲ ਵਿਚੋਂ ਨਿਕਲਣ ਲਈ ਜਾਂ ਪ੍ਰਮਾਤਮਾ ਦੀ ਜਾਂ 'ਇਲਾਹੀ-ਮਾਤਾ' ਦੀ ਸ਼ਰਨ ਆਵੇ ਤਾਂ ਉਹ ਆਪਣੇ ਬਿਰਦ ਨੂੰ ਪਾਲਦੀ ਹੋਈ, 'ਇਲਾਹੀ-ਮਾਤਾ' ਉਸ ਦੇ ਮਿਹਰਬਾਨ ਹੁੰਦੀ ਹੈ ਤੇ ਫਿਰ ਉਸ ਨੂੰ ਇਹ ਸਭ ਰੰਗ, ਰਸ, ਰੂਪ ਆਦਿ ਮਾਣ ਸਕਣ ਦੀ ਬਖਸ਼ਿਸ਼ ਕਰਦੀ ਹੈ।

ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ॥
ਇਹੁ ਬਿਰਦੁ ਸੁਆਮੀ ਸੰਦਾ ॥ (ਪੰਨਾ-544)

ਜੋ ਤੇਰੀ ਸਰਣਾਈ ਹਰਿ ਜੀਉ ਤਿਨ ਕੀ ਕਰਹਿ ਪ੍ਰਤਿਪਾਲ ॥ (ਪੰਨਾ-1333)

ਕਾਦਰ ਨੇ ਆਪਣੇ 'ਕਵਾਉ' ਨਾਲ ਜਲ, ਥਲ, ਹਵਾ, ਅਕਾਸ਼ ਅਤੇ ਪਾਤਾਲ ਵਿਚ ਬਨਸਪਤੀ, ਪਸ਼ੂ, ਪੰਛੀ ਅਤੇ ਕੀਟ-ਪਤੰਗਿਆਂ ਦੇ ਰੂਪ ਵਿਚ ਅਨੇਕ ਭਾਂਤ ਦੀ ਕੁਦਰਤ ਰਚੀ, ਫਿਰ ਰਚੀ ਹੀ ਨਹੀਂ ਸਗੋਂ ਇਸ ਨੂੰ ਭਾਂਤ-ਭਾਂਤ ਦੇ ਅਨੇਕਾਂ ਰੰਗਾਂ, ਖੁਸ਼ਬੂਆਂ, ਸੁਆਦਾਂ, ਸੂਰਤਾਂ ਅਤੇ ਆਕਾਰਾਂ ਵਿਚ ਰੱਜ-ਰੱਜ ਕੇ ਸ਼ਿੰਗਾਰਿਆ। ਕੀ ਇਹ ਸਭ ਕਰਤੇ ਦਾ 'ਪ੍ਰਸਾਦਿ' ਨਹੀਂ ? ਜਿਵੇਂ ਅਨੇਕਾਂ ਪ੍ਰਕਾਰ ਦੇ ਬੇਹੱਦ ਖੂਬਸੂਰਤ ਫੁੱਲਾਂ ਵਿਚੋਂ ਜੇਕਰ ਅਸੀਂ ਕਿਸੇ ਵੀ ਫੁੱਲ ਦੀ ਖੁਬਸੂਰਤੀ ਦਾ, ਉਸ ਦੇ ਰੰਗਾਂ ਦਾ, ਉਸ ਦੀ ਖੁਸ਼ਬੂ ਦਾ ਅਤੇ ਉਸ ਉਤੇ ਝੂਮ-ਝੂਮ ਕੇ ਬਾਉਰੇ ਹੁੰਦੇ ਭੌਰੇ ਦਾ ਦ੍ਰਿਸ਼ ਅਤੇ ਸ਼ਹਿਦ ਦੀ ਮੱਖੀ ਵਾਂਗ ਉਸ ਵਿਚਲੇ ਰਸ ਨੂੰ ਨਹੀਂ ਮਾਣਦੇ ਤਾਂ ਇਸ ਦਾ ਮਤਲਬ ਇਹ ਨਹੀਂ ਹੈ ਕਿ 'ਗੁਰ ਪ੍ਰਸਾਦਿ' ਨਹੀਂ ਹੈ ਸਗੋਂ ਸਾਡੀ ਆਪਣੀ ਸਿਆਣਪ ਅਤੇ ਮੈਲ ਕਰਕੇ ਅਸੀਂ ਉਪਰੋਕਤ ਦਾਤਾਂ ਅਤੇ ਬਖਸ਼ਿਸ਼ਾਂ ਨਹੀਂ ਮਾਣਦੇ ਤੇ ਆਪਣੇ ਆਪ ਹੀ ਇਸ 'ਪ੍ਰਸਾਦਿ' ਤੋਂ ਵਾਂਝੇ ਰਹਿ ਜਾਂਦੇ ਹਾਂ।

ਇਸੇ ਤਰ੍ਹਾਂ ਅਨੇਕਾਂ ਪ੍ਰਕਾਰ ਦੇ ਫਲਾਂ ਵਿਚ ਉਹ ਰਸ-ਰੂਪ ਹੋ ਕੇ ਅਪਣਾ 'ਪ੍ਰਸਾਦਿ' ਦੇ ਰਿਹਾ ਹੈ ਪਰ ਅਸੀਂ ਕਿੰਨੀ ਕੁ ਵਾਰੀ ਕਦੇ ਕੋਈ ਫਲ ਖਾਣ ਤੋਂ ਪਹਿਲਾਂ ਉਸ ਦੀ ਸ਼ਕਲ-ਸੂਰਤ ਦੀ ਖ਼ੂਬਸੂਰਤੀ ਨੂੰ ਮਾਣਦੇ ਹਾਂ ਜਾਂ ਉਸਦੇ ਰੰਗਾਂ ਨੂੰ ਮਾਣਦੇ ਹਾਂ, ਸਗੋਂ ਬਹੁਤੀ ਵਾਰੀ ਤਾਂ ਜੀਭ-ਰਸ ਅਥਵਾ ਖਾਣ ਦਾ ਸੁਆਦ ਵੀ ਚੰਗੀ ਤਰ੍ਹਾਂ ਨਹੀਂ ਮਾਣਦੇ। ਕੀ ਇਸ ਸਭ ਕੁਝ ਨਾਲ ਉਸ ਵਲੋਂ ਲਗਾਤਾਰ ਕੀਤੀ ਜਾਂਦੀ 'ਬਖਸ਼ਿਸ਼' ਅਥਵਾ 'ਗੁਰਪ੍ਰਸਾਦਿ' ਤੋਂ ਅਸੀਂ ਆਪਣੇ ਆਪ ਨੂੰ ਸੱਖਣਾ ਨਹੀਂ ਕਰ ਲੈਂਦੇ?

ਮਾਂ-ਬੱਚੇ ਦੇ ਮਾਨਸਿਕ ਅਤੇ ਸਰੀਰਕ ਸੰਬੰਧ ਵਿਚ ਪਿਆਰ-ਭਾਵਨਾ ਦੀ ਤਾਰ ਹਮੇਸ਼ਾਂ ਵਗ ਰਹੀ ਹੈ ਜੋ ਕਿ ਬੱਚੇ ਦੇ ਜੰਮਣ ਤੋਂ ਪਹਿਲਾਂ ਬੇਸ਼ਕ ਛੁਪੀ (latent) ਹੁੰਦੀ ਹੈ ਪਰ ਬਾਅਦ ਵਿਚ ਬੱਚੇ ਦੇ 'ਰੁੱਸਣ' ਜਾਂ 'ਬੇਮੁਖ' ਹੋ ਜਾਣ ਤੇ ਵੀ ਮਿਟਦੀ ਨਹੀਂ। ਦੂਜੇ ਸ਼ਬਦਾਂ ਵਿਚ 'ਮਾਂ-ਪਿਆਰ' ਦੀ ਭਾਵਨਾ ਦੀ 'ਹੋਂਦ' ਸਦੀਵੀ ਤਾਂ ਹੈ ਪਰ ਤ੍ਰੈ-ਗੁਣਾਂ ਦੇ ਕਾਨੂੰਨ ਜਾਂ ਕਾਰਨ ਤੋਂ ਪਰੇ ਨਹੀਂ ਹੈ। ਫਿਰ ਵੀ 'ਮਾਂ' ਦਾ ਹਿਰਦਾ 'ਸਦ ਬਖਸਿੰਦੁ' ਤੇ 'ਸਦਾ ਮਿਹਰਵਾਨਾ' ਹੈ ਤੇ ਉਸਦੀ ਆਪਣੇ ਬੱਚੇ ਪ੍ਰਤੀ ਇਹ ਭਾਵਨਾ ਕਿਸੇ ਵੀ ਕਾਰਨ ਕਰਕੇ ਮਿੱਟ ਨਹੀਂ ਸਕਦੀ, ਇਸੇ ਕਰਕੇ ਇਸ 'ਮਾਂ-ਪਿਆਰ' ਦੀ ਭਾਵਨਾ ਦੀ ਖ਼ੁਸ਼ਬੋ ਦੇ ਪ੍ਰਗਟਾਵੇ ਨੂੰ 'ਬਖਸ਼ਿਸ਼', 'ਮਿਹਰ', 'ਪ੍ਰਸਾਦਿ' ਕਿਹਾ ਜਾ ਸਕਦਾ ਹੈ। ਸਾਰੀਆਂ ਮਾਵਾਂ ਦੇ ਹਿਰਦੇ ਅੰਦਰ ਇਸ 'ਮਾਂ-ਪਿਆਰ' ਜਾਂ 'ਮੋਹ' ਦੀ ਦਾਤ ਪ੍ਰਮੇਸ਼ਰ ਦੀ ਬਖਸ਼ਿਸ਼ ਹੈ। ਇਸ ਲਈ ਅੰਤ੍ਰੀਵ ਤੌਰ ਤੇ ਪ੍ਰਮੇਸ਼ਰ ਹੀ ਅਸਲੀ, ਮੁਢਲੀ ਅਤੇ ਇਲਾਹੀ ਮਾਤਾ ਹੈ। ਇਹ 'ਇਲਾਹੀ ਮਾਤਾ' ਹੀ ਸਾਰਿਆਂ ਜੀਵਾਂ ਨੂੰ ਅਰਥਾਤ ਆਪਣੇ ਉਪਜਾਏ ਅੰਸ਼ ਨੂੰ, ਆਪਣੇ ਇਲਾਹੀ, ਅਮੁੱਕ, ਅਟੱਲ ਅਤੇ ਸਦੀਵੀ ਪਿਆਰ ਨਾਲ ਲਾਡ-ਲਡਾਉਂਦੀ, ਖੇਲ-ਖਿਲਾਉਂਦੀ, 'ਸਦ-ਬਖਸਿੰਦੁ', 'ਸਦਾ ਮਿਹਰਵਾਨ', 'ਅਉਗੁਣ ਕੋ ਨਾ ਚਿਤਾਰੇ', 'ਅਣਮੰਗਿਆਂ ਦਾਨ' ਬਖਸ਼ਦੀ ਰਹਿੰਦੀ ਹੈ। ਇਸੇ ਨੂੰ ਗੁਰਬਾਣੀ ਵਿਚ 'ਸਤਿਗੁਰ ਪ੍ਰਸਾਦਿ' ਕਿਹਾ ਗਿਆ ਹੈ ਕਿਉਂਕਿ ਇਹ 'ਪ੍ਰਸਾਦਿ' ਜਾਂ ਬਖਸ਼ਿਸ਼ ਸਾਡੀ ਕਿਸੇ ਘਾਲਣਾ ਜਾਂ ਕਰਤਵ ਤੇ ਆਧਾਰਤ ਨਹੀਂ ਹੈ। ਇਹ ਤਾਂ 'ਪ੍ਰੇਮ ਸਰੂਪ' ਪ੍ਰਮੇਸ਼ਰ ਦੀ ਹੋਂਦ ਵਿਚੋਂ ਖ਼ੁਸ਼ਬੋ ਦੀ ਤਰ੍ਹਾਂ ਸਹਿਜ-ਸੁਭਾ, ਆਪ-ਮੁਹਾਰੇ ਹੀ ਸਦੀਵੀ ਤੌਰ ਤੇ ਉਪਜ, ਉਮਡ ਤੇ ਪ੍ਰਕਾਸ਼ ਹੋ ਰਹੀ ਹੈ ਅਤੇ 'ਗੁਰ ਪ੍ਰਸਾਦਿ' ਕਾਨੂੰਨ ਬੱਧ ਨਹੀਂ ਹੈ ਤੇ ਨਾ ਹੀ ਇਸ ਲਈ ਕੋਈ ਸ਼ਰਤ ਹੈ। ਇਹ ਤਾਂ ਪ੍ਰਮੇਸ਼ਰ ਦਾ ਸਹਿਜ-ਸੁਭਾਇ ਸਦੀਵੀ, ਅਟੱਲ, ਅਮੁੱਕ ਪ੍ਰਕਾਸ਼ ਹੈ, 'ਮਹਿਕ' ਹੈ, ਦਾਤ ਹੈ, ਜੋ ਕਿਸੇ ਗੱਲੋਂ ਨਾ ਵਧਦੀ ਹੈ ਤੇ ਨਾ ਘਟਦੀ ਹੈ, ਜਿਸ ਤਰ੍ਹਾਂ ਸੂਰਜ ਦੀ ਪ੍ਰਕਾਸ਼ ਮਈ ਧੁੱਪ! ਇਸ ਲਾਭਦਾਇਕ ਤੇ ਸੁੱਖਦਾਇਕ ਧੁੱਪ ਲਈ ਨਾ ਅਸੀਂ ਕਦੇ ਮੰਗ ਕੀਤੀ ਹੈ, ਨਾ ਉਦਮ, ਨਾ ਘਾਲਣਾ, ਇਹ ਤਾਂ ਸਗੋਂ ਸਹਿਜ-ਸੁਭਾਏ, ਆਪ-ਮੁਹਾਰੇ ਸਦੀਵੀ ਸਾਨੂੰ ਮਿਲ ਰਹੀ ਹੈ। ਇਸ ਲਈ ਇਹ ਨਿਰੋਲ ਪ੍ਰਮੇਸ਼ਰ ਦੀ ਬਖਸ਼ਿਸ਼ ਜਾਂ 'ਪ੍ਰਸਾਦਿ' ਹੈ।

ਇਸੇ ਤਰ੍ਹਾਂ ਸਾਨੂੰ ਅਣਮੰਗਿਆਂ ਹੀ ਹੋਰ ਅਨੇਕਾਂ 'ਪਿਆਰ ਦਾਤਾਂ' ਪ੍ਰਮੇਸ਼ਰ ਦਾਤੇ ਵਲੋਂ ਸਦੀਵੀ ਮਿਲ ਰਹੀਆਂ ਹਨ, ਜਿਸ ਤਰ੍ਹਾਂ ਕਿ—ਹਵਾ, ਪਾਣੀ, ਅੱਗ, ਅਨਾਜ, ਫਲ ਆਦਿ। ਅਸਚਰਜਤਾ ਇਸ ਗੱਲ ਦੀ ਹੈ ਕਿ ਕਾਇਨਾਤ ਦੀ ਰਚਨਾ ਦੇ ਨਾਲ ਹੀ ਇਹ ਸਾਰੀਆਂ ਬੇਅੰਤ ਅਣਮੰਗੀਆਂ ਇਲਾਹੀ ਦਾਤਾਂ ਵੀ ਅਕਾਲਪੁਰਖ ਨੇ ਸਾਡੇ ਲਈ ਬਹੁਲਤਾ ਵਿਚ ਬਖਸ਼ ਦਿਤੀਆਂ ਹਨ ਤੇ ਇਨ੍ਹਾਂ ਦੇ ਸਦੀਵੀ ਮਿਲਦੇ ਰਹਿਣ ਦਾ ਪ੍ਰਬੰਧ ਵੀ ਕੀਤਾ ਗਿਆ ਹੈ।

ਤੇਰੀਆਂ ਸਦਾ ਸਦਾ ਚੰਗਿਆਈਆ ॥
ਮੈ ਰਾਤਿ ਦਿਹੈ ਵਡਿਆਈਆਂ ॥
ਅਣਮੰਗਿਆ ਦਾਨੁ ਦੇਵਣਾ ਕਹੁ ਨਾਨਕ ਸਚੁ ਸਮਾਲਿ ਜੀਉ ॥ (ਪੰਨਾ–73)

ਸਭ ਜੀਵਾਂ ਵਿਚ ਅਕਾਲ ਪੁਰਖ ਦੀ 'ਜੋਤ' ਹੋਣ ਕਾਰਨ ਅਸੀਂ ਪ੍ਰਮੇਸ਼ਰ ਦੀ 'ਅੰਸ਼' ਹਾਂ ਤੇ ਅਕਾਲ ਪੁਰਖ ਨੇ ਆਪਣੇ 'ਇਕ ਕਵਾਉ' ਦੁਆਰਾ ਬੇਅੰਤ ਅਤੇ ਭਿੰਨ-ਭਿੰਨ ਰੰਗਾਂ-ਰੇਖਾਂ ਵਾਲੀ ਆਪਣੀ 'ਉਮਤ' ਰਚ ਦਿਤੀ ਅਤੇ ਨਾਲ ਹੀ ਅਪਣੀ 'ਅੰਸ਼' ਲਈ ਹਰ ਤਰ੍ਹਾਂ ਦੀਆਂ 'ਲੋੜਾਂ' ਦੀ ਪੂਰਤੀ ਲਈ ਇਕੋ ਵਾਰੀ ਬੇਅੰਤ ਅਤੇ ਅਮੁੱਕ ਦਾਤਾਂ ਬਖਸ਼ ਦਿਤੀਆਂ ਹਨ ਤਾਂ ਕਿ ਅਸੀਂ ਬੇਫਿਕਰ ਅਤੇ ਬੇਪਰਵਾਹ ਹੋ ਕੇ ਤ੍ਰੈ ਗੁਣਾਂ ਦੀ ਮਾਇਕੀ ਦੁਨੀਆਂ ਦੀ 'ਖੇਲ', 'ਪਰਪੰਚ' ਵਿਚ ਆਪੋ-ਆਪਣਾ ਪਾਰਟ (part) ਅਦਾ ਕਰਦੇ ਹੋਏ 'ਲੋਕ ਸੁਖੀ' ਤੇ 'ਪ੍ਰਲੋਕ ਸੁਹੇਲੇ' ਹੋ ਸਕੀਏ।

ਅਸਲ ਵਿਚ ਜੋ ਕੁਝ ਇਲਾਹੀ 'ਕਵਾਉ' ਤੋਂ ਉਪਜਿਆ ਹੈ, ਉਹ ਸਭ ਕੁਝ ਹੀ 'ਗੁਰ ਪ੍ਰਸਾਦਿ' ਦਾ ਪ੍ਰਗਟਾਵਾ ਹੈ। ਉਹ ਪ੍ਰਮੇਸ਼ਰ ਆਪ ਹੀ 'ਪ੍ਰੇਮ-ਪੁਰਖ', 'ਅਤਿ-ਪ੍ਰੀਤਮ', 'ਮਾਤਾ-ਪਿਤਾ' ਹੈ। ਇਸ ਲਈ ਉਸ ਦਾ 'ਕਵਾਉ' ਜਾਂ ਰਚਨਾ ਵੀ ਇਲਾਹੀ ਪਿਆਰ ਦਾ ਹੀ ਪ੍ਰਗਟਾਵਾ ਜਾਂ ਪ੍ਰਕਾਸ਼ (projection) ਹੈ। ਜਿਸ ਨੂੰ ਬਾਣੀ ਵਿਚ 'ਹੁਕਮ' ਕਿਹਾ ਗਿਆ ਹੈ। ਇਸ ਇਲਾਹੀ ਪਿਆਰ ਦੇ ਪ੍ਰਗਟਾਵੇ ਜਾਂ ਪ੍ਰਕਾਸ਼ ਦੀ ਕ੍ਰਿਆ (process) ਹੀ ਉਸ ਦੀ 'ਬਖਸ਼ਿਸ਼', 'ਮਿਹਰ', 'ਕਿਰਪਾ' ਅਤੇ 'ਗੁਰਪ੍ਰਸਾਦਿ' ਹੈ।

ਕੁਦਰਤ ਦੀ 'ਚਾਲ' ਦੀ ਇਕ ਖਾਸ ਰਵਾਨਗੀ ਹੈ ਪਰ ਕਦੇ-ਕਦੇ ਇਸ ਦੀ 'ਚਾਲ' ਵਿਚ 'ਜਵਾਰ ਭਾਟਾ' ਉਬਾਲ ਜਾਂ ਉਛਾਲ ਭੀ ਆ ਜਾਂਦਾ ਹੈ ਜਿਵੇਂ ਤੂਫਾਨ, ਹੜ੍ਹ ਆਦਿ। ਇਸੇ ਤਰ੍ਹਾਂ ਇਨਸਾਨੀ ਵਲਵਲਿਆਂ ਵਿਚ ਵੀ ਉਛਾਲ ਤੇ ਉਬਾਲ ਆਉਂਦੇ ਹਨ। ਜਿਵੇਂ—ਮਾਂ ਦੇ ਹਿਰਦੇ ਵਿਚ ਆਪਣੇ ਬੱਚੇ ਲਈ ਸਹਿਜ-ਸੁਭਾਇ ਇਕ ਪਿਆਰ ਦੀ ਰੌਂ ਰਵਿ ਰਹੀ ਹੁੰਦੀ ਹੈ ਪਰ ਕਦੇ-ਕਦੇ ਬੱਚੇ ਦੇ ਵਿਛੋੜੇ ਵਿਚ ਪਿਆਰ ਦੇ ਵਲਵਲੇ ਵੈਰਾਗ ਰੂਪ ਧਾਰ ਕੇ ਅੱਖਾਂ ਵਿਚੋਂ ਵਗ ਤੁਰਦੇ ਹਨ। ਇਸੇ ਤਰ੍ਹਾਂ ਜਦੋਂ ਬੱਚਾ ਭੋਲੇ-ਭਾਇ

ਕਿਸੇ ਪਿਆਰ-ਮਈ ਹਰਕਤ ਨਾਲ ਮਾਂ ਨੂੰ ਰਿਝਾ ਲੈਂਦਾ ਹੈ ਤਾਂ ਮਾਂ ਦੇ ਹਿਰਦੇ ਵਿਚ ਭੀ ਬੱਚੇ ਲਈ ਅਸਾਧਾਰਨ ਪਿਆਰ ਉਮੱਡ ਆਉਂਦਾ ਹੈ ਤੇ ਇਸ ਤੀਬਰ ਮਾਂ-ਪਿਆਰ ਦੇ ਵਲਵਲਿਆਂ ਦੇ ਉਛਾਲ ਵਿਚ ਮਾਂ ਦਾ ਸਾਰਾ ਆਪਾ, ਜੁੱਸਾ ਪਿਘਲ ਕੇ, ਉਬਲ ਕੇ ਉਸ ਦੀਆਂ ਅਸਾਧਾਰਨ ਹਰਕਤਾਂ ਵਿਚ ਜ਼ਾਹਰ ਹੁੰਦਾ ਹੈ ਤੇ ਉਹ ਬੱਚੇ ਨੂੰ ਅਨੋਖੇ ਢੰਗਾਂ ਨਾਲ ਲਾਡ ਕਰਦੀ, ਖਿਡਾਉਂਦੀ ਹੋਈ, ਸੋਹਣੇ ਪਿਆਰ ਭਾਵਨਾ ਵਾਲੇ ਸ਼ਬਦਾਂ ਨਾਲ ਸੰਬੋਧਨ ਕਰਦੀ ਹੈ। ਉਸਦੇ ਡੂੰਘੇ ਪ੍ਰੇਮ ਭਰੇ ਹਿਰਦੇ ਵਿਚੋਂ ਬੱਚੇ ਲਈ ਅਨੇਕਾਂ ਸ਼ੁਭ ਇਛਾਵਾਂ ਤੇ ਅਸੀਸਾਂ ਸਹਿਜੇ ਹੀ ਫੁਟ ਨਿਕਲਦੀਆਂ ਹਨ। ਮਾਂ ਦਾ ਖ਼ੂਨ ਤੇ ਸਾਰਾ ਜੁੱਸਾ, ਪਿਆਰ-ਨਿੱਘ ਨਾਲ ਪਿਘਲ ਕੇ, 'ਦੁੱਧ' ਦੇ ਰੂਪ ਵਿਚ ਬਦਲ ਕੇ, ਉਸਦੀਆਂ ਛਾਤੀਆਂ ਵਿਚ ਭਰਕੇ ਉਛਲ ਕੇ ਵਗ ਟੁਰਦਾ ਹੈ ਇਹ ਸਾਰੀ ਖੇਲ ਮਾਂ-ਪਿਆਰ ਦੇ ਪ੍ਰੇਮ-ਭਾਵਨਾ ਦੇ ਤੀਬਰ ਵੇਗ ਦੇ ਉਛਾਲ ਦਾ ਪ੍ਰਗਟਾਵਾ ਯਾ ਜਾਦੂ ਹੈ। ਇਸ ਤਰ੍ਹਾਂ ਇਹ ਗੈਰ-ਮਾਮੂਲੀ ਕੁਦਰਤ ਦੇ ਤਰੰਗ ਯਾ ਉਛਾਲ ਕਈ ਵਾਰੀ ਸਾਧਾਰਨ ਕੁਦਰਤੀ ਨਿਯਮਾਂ ਤੋਂ ਬਾਹਰ ਹੋ ਵਰਤਦੇ ਹਨ।

ਐਨ ਏਸੇ ਤਰ੍ਹਾਂ, ਰੱਬ ਦੇ ਭਗਤ ਯਾ 'ਪਿਆਰੇ', ਜਦ ਕਦੇ ਭੋਲੇ-ਭਾਇ 'ਰੱਬੀ ਪਿਆਰ' ਵਿਚ ਮਤਵਾਲੇ ਹੋ ਕੇ, ਸ਼ਰਧਾ ਭਾਵਨੀ ਦੀ ਤੀਬਰਤਾ ਵਿਚ ਸਹਿਜ-ਸੁਭਾਇ ਕੋਈ ਸ਼ਰਧਾ ਦੀ ਭੇਟਾ ਪੇਸ਼ ਕਰਦੇ ਹਨ ਤਾਂ ਮਾਂ ਦੀ ਤਰ੍ਹਾਂ ਆਪਣੇ 'ਪਿਆਰ ਭਗਤ' ਦੇ ਅਨੋਖੇ, ਭੋਲੇ -ਭਾਇ ਪ੍ਰੇਮ-ਭਾਵਨਾ ਦੇ ਜਵਾਬ (response) ਵਿਚ, ਪ੍ਰਮੇਸ਼ਰ ਭੀ ਆਪਣੇ 'ਪਿਆਰੇ ਭਗਤ' ਤੇ ਰੀਝ ਕੇ ਉਛਲਦਾ ਹੈ ਤਾਂ ਆਪਣੇ ਦਰੋਂ-ਘਰੋਂ ਇਲਾਹੀ ਦਾਤਾਂ — 'ਨਾਮ', 'ਪ੍ਰਿਮ ਪਿਆਲਾ', ਅਤੇ 'ਸੇਵਾ' ਆਦਿ ਤੇ ਹੋਰ ਅਨੇਕਾਂ ਮੂੰਹ-ਮੰਗੀਆਂ ਦਾਤਾਂ ਦੇ ਗੱਫੇ ਬਖਸ਼ਦਾ ਹੈ ਜਿਸ ਨੂੰ ਗੁਰਬਾਣੀ ਵਿਚ ਗੁਰ ਪ੍ਰਸਾਦਿ ਅਥਵਾ 'ਨਦਰਿ ਕਰਮ' ਕਿਹਾ ਗਿਆ ਹੈ, ਤੇ ਜਿਸ ਦੀਆਂ ਸਿਖਾਂ ਦੇ ਧਾਰਮਿਕ ਇਤਿਹਾਸ ਵਿਚ ਅਨੇਕਾਂ ਮਿਸਾਲਾਂ ਮਿਲਦੀਆਂ ਹਨ।

ਭਾਵਨੀ ਭਗਤਿ ਭਾਇ ਕਉਡੀ ਅਗ੍ਰ ਭਾਗ ਰਾਖੈ
ਤਾਹਿ ਗੁਰ ਸਰਬ ਨਿਧਾਨ ਦਾਨ ਦੇਤ ਹੈ। (ਕ. ਭਾ. ਗੁ. 111)

ਇਥੇ ਇਕ ਹੋਰ ਜ਼ਰੂਰੀ ਨੁਕਤਾ ਸਮਝਣ ਦੀ ਲੋੜ ਹੈ, ਬੱਚੇ ਲਈ ਪਿਆਰ ਦੀ ਭਾਵਨਾ, ਦੁਨਿਆਵੀ 'ਮਾਂ' ਦੇ ਤਨ-ਮਨ ਵਿਚ ਰਚੀ ਹੁੰਦੀ ਹੈ ਤੇ ਉਸ ਦੇ ਹਰ ਕਿਸਮ ਦੇ ਖਿਆਲਾਂ, ਸੋਚਣੀ ਤੇ ਕਾਰਜਾਂ ਵਿਚ ਉਸ ਦੀ ਇਹ 'ਪਿਆਰ ਭਾਵਨਾ', ਆਪ ਮੁਹਾਰੇ ਉਪਜਦੀ ਤੇ ਰੁਮਕਦੀ ਹੋਈ ਸਹਿਜ-ਸੁਭਾਇ ਹੀ ਹਰਕਤ ਵਿਚ ਆਉਂਦੀ ਹੈ। ਇਸੇ ਤਰ੍ਹਾਂ 'ਪਿਆਰ-ਰੌਂ' ਜਾਂ ਬਖਸ਼ਿਸ਼ ਜਾਂ 'ਗੁਰਪ੍ਰਸਾਦਿ' ਸਦੀਵੀ, ਅਟੁੱਟ, ਅਮੁੱਕ ਅਤੇ ਲਗਾਤਾਰੀ ਹੈ ਜੋ 'ਇਲਾਹੀ ਮਾਤਾ-ਪਿਤਾ' ਦੀ ਹੋਂਦ ਵਿਚੋਂ ਉਮਡ ਕੇ, ਉਛਲ ਕੇ ਅਤੇ ਪ੍ਰਕਾਸ਼ਤ ਹੋ ਕੇ ਕਾਇਨਾਤ ਦੀ ਹਰ ਸ਼ੈ ਦੇ ਜ਼ੱਰੇ-ਜ਼ੱਰੇ ਵਿਚ ਪ੍ਰਵੇਸ਼ ਅਤੇ ਪ੍ਰਵਿਰਤ ਹੋ ਕੇ ਸਗਲ ਜੀਆਂ ਨੂੰ 'ਜੀਅ-ਦਾਨ' ਦਿੰਦਾ ਹੈ।

ਇਸ ਲਗਾਤਾਰ 'ਪ੍ਰੇਮ–ਰੌਂ' ਦੇ ਵੇਗ (flow) ਦਾ ਨਾਉਂ ਹੀ 'ਗੁਰਪ੍ਰਸਾਦਿ' ਹੈ।

ਇਸ ਦੀ 'ਰਵਾਨਗੀ' ਨੂੰ ਹੀ 'ਹੁਕਮ' ਕਿਹਾ ਗਿਆ ਹੈ।

ਇਸ ਇਲਾਹੀ 'ਜੀਵਨ–ਰੌਂ' ਦੀ ਚਾਲ 'ਜੀਵ' ਵਿਚ ਉਨ੍ਹਾਂ ਚਿਰ ਵਗਦੀ ਰਹਿੰਦੀ ਹੈ ਜਿਨ੍ਹਾਂ ਚਿਰ ਤੱਕ ਜੀਵ ਆਪ ਇਸ ਰਵਾਨਗੀ ਵਿਚ ਸਿਆਣਪ ਅਥਵਾ ਹਉਮੈ ਦੁਆਰਾ ਕੋਈ ਵਿਘਨ ਨਾ ਪਾਵੇ। ਸੂਰਜ ਦੀ ਧੁੱਪ ਤੋਂ ਅਸੀਂ ਉਨ੍ਹਾਂ ਚਿਰ ਨਿਘ ਲੈ ਸਕਦੇ ਹਾਂ ਜਦ ਤਕ ਸੂਰਜ ਦੀ 'ਹੋਂਦ' ਤੋਂ 'ਓਹਲੇ' ਨਾ ਹੋਈਏ। ਜੇਕਰ ਅਸੀਂ ਸੁਖਦਾਈ ਧੁੱਪ ਤੋਂ 'ਵਾਂਝੇ' ਹੁੰਦੇ ਹਾਂ ਤਾਂ ਇਸ ਵਿਚ ਸਾਡੀ ਆਪਣੀ ਅਣਗਹਿਲੀ ਹੈ–ਨਾ ਕਿ ਸੂਰਜ ਦੀ। ਜਦ 'ਜੀਵ' ਪ੍ਰਮੇਸ਼ਰ ਨੂੰ 'ਭੁੱਲ' ਕੇ ਬੇਮੁੱਖ ਹੋ ਜਾਂਦੇ ਹਨ ਤਾਂ ਇਲਾਹੀ ਬਖਸ਼ਿਸ਼ ਜਾਂ 'ਗੁਰਪ੍ਰਸਾਦਿ' ਦੀ ਰਵਾਨਗੀ ਵਿਚ ਵਿਘਨ ਪੈ ਜਾਂਦਾ ਹੈ ਤਾਂ ਜੀਵ ਇਲਾਹੀ 'ਬਖਸ਼ਿਸ਼' ਤੋਂ ਵਾਂਝਿਆ ਹੋ ਜਾਂਦਾ ਹੈ ਤੇ ਆਪ ਹੁਦਰੇ ਜਾਂ ਭੁੱਲੇ ਹੋਏ ਬੱਚੇ ਵਾਂਗ 'ਗੁਰਪ੍ਰਸਾਦਿ' ਦੀ ਫੁਹਾਰ ਦੀ ਠੰਡਕ ਤੋਂ ਸਖਣੇ ਹੋ ਕੇ ਮਾਇਆ ਦੇ ਅਧੀਨ 'ਜੋ ਮੈ ਕੀਆ ਸੋ ਮੈ ਪਾਇਆ' ਅਨੁਸਾਰ ਕਰਮ ਕਰਦਾ ਅਤੇ ਨਤੀਜੇ ਭੁਗਤਦਾ ਹੈ।

ਇਥੇ ਸਾਰੀ ਗੱਲ ਦਾ ਨਿਬੇੜ ਸਾਡੀ 'ਭੁੱਲ' ਵਿਚ ਜਾਂ ਸਾਡੀ 'ਯਾਦ' ਵਿਚ ਹੈ। ਜਦੋਂ ਅਸੀਂ ਆਪਣੀ 'ਇਲਾਹੀ ਮਾਤਾ' ਨੂੰ ਭੁੱਲ ਜਾਂਦੇ ਹਾਂ ਤਾਂ ਅਸੀਂ ਆਪ ਹੀ ਗੁਰਪ੍ਰਸਾਦਿ ਦੀ ਰਵਾਨਗੀ ਵਿਚ ਵਿਘਨ ਪਾ ਦਿੰਦੇ ਹਾਂ ਤੇ ਗੁਰਪ੍ਰਸਾਦਿ ਤੋਂ ਆਪਣੇ ਆਪ ਹੀ ਸੱਖਣੇ ਹੋ ਜਾਂਦੇ ਹਾਂ। ਜੇ ਫਿਰ ਅਸੀਂ 'ਭੁੱਲ' ਵਿਚੋਂ ਨਿਕਲ ਕੇ, 'ਇਲਾਹੀ ਮਾਤਾ' ਦੀ 'ਯਾਦ ਜਾਂ ਸਿਮਰਨ' ਵਿਚ ਲਗ ਜਾਈਏ ਤਾਂ ਸਾਡੇ ਮਨ ਦੀ ਡੋਰ, ਇਲਾਹੀ ਰਵਾਨਗੀ ਨਾਲ ਜੁੜ ਜਾਏਗੀ ਤੇ ਅਸੀਂ ਮੁੜ 'ਗੁਰਪ੍ਰਸਾਦਿ' ਦੀ ਛਤਰ–ਛਾਇਆ ਹੇਠ ਇਲਾਹੀ ਪਿਆਰ ਮਾਣ ਸਕਾਂਗੇ।

ਦੁਖੁ ਤਦੇ ਜਾ ਵਿਸਰਿ ਜਾਵੈ ॥
ਭੁਖ ਵਿਆਪੈ ਬਹੁਬਿਧਿ ਧਾਵੈ ॥ (ਪੰਨਾ–98)

ਤੁਧੁ ਚਿਤ ਆਏ ਮਹਾ ਅਨੰਦਾ ਜਿਸੁ ਵਿਸਰਹਿ ਸੋ ਮਰਿ ਜਾਏ ॥ (ਪੰਨਾ–749)

ਦੂਖੁ ਤਦੇ ਜਦਿ ਵੀਸਰੈ ਸੁਖੁ ਪ੍ਰਭ ਚਿਤਿ ਆਏ ॥ (ਪੰਨਾ–813)

ਏਸੇ ਕਰਕੇ ਸੁਖਮਨੀ ਸਾਹਿਬ ਵਿਚ ਪੰਜਵੇਂ ਪਾਤਸ਼ਾਹ ਨੇ ਇਹ ਉਪਦੇਸ਼ ਦਿਤੇ ਹਨ—

ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ ॥
ਤਿਸੁ ਠਾਕੁਰ ਕਉ ਰਖੁ ਮਨ ਮਾਹਿ ॥.....
ਜਿਹ ਪ੍ਰਸਾਦਿ ਬਸਹਿ ਸੁਖ ਮੰਦਰਿ ॥

ਤਿਸਹਿ ਧਿਆਇ ਸਦਾ ਮਨ ਅੰਦਰਿ ॥.....
ਜਿਹ ਪ੍ਰਸਾਦਿ ਰੰਗ ਰਸ ਭੋਗ ॥
ਨਾਨਕ ਸਦਾ ਧਿਆਈਐ ਧਿਆਵਨ ਜੋਗ ॥ (ਪੰਨਾ-269)

ਜਿਹ ਪ੍ਰਸਾਦਿ ਆਰੋਗ ਕੰਚਨ ਦੇਹੀ ॥
ਲਿਵ ਲਾਵਹੁ ਤਿਸੁ ਰਾਮ ਸਨੇਹੀ ॥.....
ਜਿਹ ਪ੍ਰਸਾਦਿ ਤੇਰੇ ਸਗਲ ਛਿਦ੍ਰ ਢਾਕੇ ॥
ਮਨ ਸਰਨੀ ਪਰੁ ਠਾਕੁਰ ਪ੍ਰਭ ਤਾ ਕੈ ॥.....
ਜਿਹ ਪ੍ਰਸਾਦਿ ਆਭੂਖਨ ਪਹਿਰੀਜੈ ॥
ਮਨ ਤਿਸੁ ਸਿਮਰਤ ਕਿਉ ਆਲਸੁ ਕੀਜੈ ॥.....
ਜਿਹ ਪ੍ਰਸਾਦਿ ਬਾਗ ਮਿਲਖ ਧਨਾ ॥
ਰਾਖੁ ਪਰੋਇ ਪ੍ਰਭੁ ਅਪੁਨੇ ਮਨਾ ॥.....
ਜਿਹ ਪ੍ਰਸਾਦਿ ਤੇਰਾ ਸੁੰਦਰ ਰੂਪੁ ॥
ਸੋ ਪ੍ਰਭੁ ਸਿਮਰਹੁ ਸਦਾ ਅਨੂਪੁ ॥.....
ਜਿਹ ਪ੍ਰਸਾਦਿ ਤੇਰੇ ਕਾਰਜ ਪੂਰੇ ॥
ਤਿਸਹਿ ਜਾਨੁ ਮਨ ਸਦਾ ਹਜੂਰੇ ॥ (ਪੰਨਾ-270)

ਚੁਰਾਸੀ ਲੱਖ ਜੂਨਾਂ ਵਿਚੋਂ ਕੇਵਲ ਬੰਦੇ ਨੂੰ ਹੀ ਤੀਖਣ ਬੁੱਧੀ ਬਖਸ਼ੀ ਹੈ, ਜਦ ਕਿ ਬਾਕੀ ਜੂਨਾਂ ਨੂੰ ਕੇਵਲ ਇਨੀ ਬੁੱਧੀ ਬਖਸ਼ੀ ਹੈ, ਜਿਸ ਨਾਲ ਉਹ ਆਪਣਾ ਜੀਵਨ ਨਿਰਬਾਹ ਕਰ ਸਕਣ। ਪਰ ਬਾਕੀ ਸਾਰੀਆਂ ਜੂਨਾਂ ਦਾ ਸਿਰਤਾਜ ਹੋਣ ਕਰਕੇ, ਮਨੁੱਖ ਨੂੰ ਪ੍ਰਮੇਸ਼ਰ ਨੇ ਅਤਿਅੰਤ ਤੀਖਣ ਬੁੱਧੀ ਬਖਸ਼ੀ ਹੈ, ਜਿਸ ਨਾਲ ਇਹ ਅਨੇਕਾਂ ਉਕਤੀਆਂ-ਜੁਗਤੀਆਂ, ਏਹੜ-ਤੇਹੜ, ਸਿਆਣਪਾਂ, ਚਲਾਕੀਆਂ ਘੋਟ-ਘੋਟ ਕੇ ਆਪਣੇ ਕਰਤੇ, 'ਇਲਾਹੀ ਮਾਤਾ', ਪਿਤਾ ਪ੍ਰਮੇਸ਼ਰ ਦੀ 'ਹੋਂਦ' ਨੂੰ ਹੀ ਭੁੱਲ ਕੇ ਬੇਮੁਖ ਹੋ ਜਾਂਦਾ ਹੈ ਤੇ 'ਇਲਾਹੀ ਹੁਕਮ' ਤੋਂ ਅਨਜਾਣ ਹੋ ਕੇ, ਤ੍ਰੈ-ਗੁਣਾਂ ਦੇ ਅਸੂਲ ਅਧੀਨ ਕਰਮ ਕਰਦਾ ਤੇ ਨਤੀਜੇ ਭੁਗਤਦਾ ਹੈ। ਬਾਕੀ ਚੁਰਾਸੀ ਲੱਖ ਜੂਨਾਂ ਵਿਚ ਸੀਮਤ ਬੁੱਧੀ ਹੋਣ ਕਰਕੇ ਉਹ 'ਨਾਲ ਲਿਖੇ ਹੋਏ' 'ਹੁਕਮ' ਦੀ 'ਰਜਾ' ਵਿਚ ਸਹਜੇ ਅਤੇ ਅਭੋਲ ਹੀ ਵਿਚਰਦੇ ਤੇ ਜੀਵਨ ਬਤੀਤ ਕਰਦੇ ਹਨ। ਇਸ ਲਈ ਉਨ੍ਹਾਂ ਦਾ ਵਿਕਾਸ ਸਹਿਜੇ ਹੀ ਹੋ ਰਿਹਾ ਹੈ। ਇਸੇ ਕਰਕੇ ਗੁਰੂ ਬਾਬੇ ਨੇ ਮਨੁੱਖੀ ਜੀਵਾਂ ਨੂੰ ਇਹ ਉਪਦੇਸ਼ ਦਿਤੇ ਹਨ—

ਛੋਡਿ ਸਗਲ ਸਿਆਣਪਾ ਸਾਚਿ ਸਬਦਿ ਲਿਵ ਲਾਇ ॥ (ਪੰਨਾ-51)

ਤਜਹੁ ਸਿਆਨਪ ਸੁਰਿ ਜਨਹੁ ਸਿਮਰਹੁ ਹਰਿ ਹਰਿ ਰਾਇ ॥ (ਪੰਨਾ-281)

ਗੁਰ ਕੀ ਮਤਿ ਤੂੰ ਲੇਹਿ ਇਆਨੇ ॥
ਭਗਤਿ ਬਿਨਾ ਬਹੁ ਡੂਬੈ ਸਿਆਨੇ ॥ (ਪੰਨਾ-288)

ਏਹੜ ਤੇਹੜ ਛਡਿ ਤੂ ਗੁਰ ਕਾ ਸਬਦੁ ਪਛਾਣੁ ॥ (ਪੰਨਾ-646)

ਮਨ ਸਿਆਣਪ ਛੋਡੀਐ ਗੁਰ ਕਾ ਸਬਦੁ ਸਮਾਲੇ ॥ (ਪੰਲਾ-440)

ਸਾਡੇ ਇਲਾਹੀ ਮਾਤਾ ਪਿਤਾ ਨੂੰ ਗਿਆਨ ਸੀ ਕਿ ਇਨਸਾਨ ਆਪਣੀ ਹਉਮੈ ਅਧੀਨ ਹੋ ਕੇ ਤੀਖਣ ਬੁੱਧੀ ਦੁਆਰਾ ਉਕਤੀਆਂ, ਜੁਗਤੀਆਂ ਤੇ ਸਿਆਣਪਾਂ ਨਾਲ ਆਪਣੇ ਦਾਤੇ ਪ੍ਰਮੇਸ਼ਰ ਨੂੰ ਭੁਲ ਸਕਦਾ ਹੈ, ਇਸ ਲਈ ਆਦਿ ਤੋਂ ਹੀ ਪ੍ਰਮੇਸ਼ਰ ਨੇ ਸਾਨੂੰ ਬੇਮੁਖਾਂ (prodigal sons) ਨੂੰ 'ਭੁੱਲ' ਵਿਚੋਂ ਕੱਢ ਕੇ ਯਾਦ ਵਿਚ ਜਾਂ 'ਗੁਰਪ੍ਰਸਾਦਿ' ਦੀ ਨਿੱਘੀ ਤੇ ਸੁਖਦਾਈ ਛਤਰ-ਛਾਇਆ ਹੇਠ ਮੁੜ ਲਿਆਉਣ ਲਈ ਧੁਰੋਂ ਗੁਰੂ, ਪੈਗੰਬਰ, ਪੀਰ, ਫਕੀਰ, ਸਾਧ, ਸੰਤ, ਮਹਾਂ-ਪੁਰਖ, ਗੁਰਮੁਖ ਪਿਆਰੇ ਲੋੜ ਅਨੁਸਾਰ ਸੰਸਾਰ ਤੇ ਭੇਜੇ, ਉਹਨਾਂ ਨੇ ਵਕਤ ਦੇ ਹਾਲਾਤ ਅਨੁਸਾਰ ਜੀਵਾਂ ਨੂੰ ਪ੍ਰਮਾਰਥ ਵੱਲ ਲਾਉਣ ਲਈ ਆਤਮਿਕ ਉਪਦੇਸ਼ ਦਿੱਤੇ।

ਸਾਧ ਪਠਾਏ ਆਪਿ ਹਰਿ ਹਮ ਤੁਮ ਤੇ ਨਾਹੀ ਦੂਰਿ ॥ (ਪੰਨਾ-929)

ਸਾਧ ਰੂਪ ਅਪਨਾ ਤਨੁ ਧਾਰਿਆ ॥
ਮਹਾ ਅਗਨਿ ਤੇ ਆਪਿ ਉਬਾਰਿਆ ॥ (ਪੰਨਾ-1005)

ਉਪਰਲੀ ਵਿਚਾਰ ਤੋਂ ਇਹ ਸਿੱਧ ਹੁੰਦਾ ਹੈ ਕਿ ਕਾਇਨਾਤ ਰਚਣ ਵੇਲੇ ਅਕਾਲ ਪੁਰਖ ਨੇ ਇਕੋ ਵਾਰੀ ਆਪਣੇ 'ਕਵਾਉ' ਦੁਆਰਾ ਸਭ ਕੁਝ ਬਣਾ ਧਰਿਆ ਤੇ ਇਸ ਵਿਚ ਆਪਣੀ 'ਜੋਤ' ਰਖ ਕੇ ਇਸ ਨੂੰ ਚਲਾਉਣ ਲਈ ਹੁਕਮ ਦੁਆਰਾ ਸਾਰੇ ਪ੍ਰਬੰਧ ਕਰ ਦਿਤੇ। ਇਹ ਸਭ ਕੁਝ 'ਪ੍ਰੇਮ ਪੁਰਖ' ਅਕਾਲ ਪੁਰਖ ਦੀ ਬਖ਼ਸ਼ਿਸ਼ ਅਤੇ 'ਗੁਰਪ੍ਰਸਾਦਿ' ਦਾ ਸਦੀਵੀ ਪ੍ਰਤੀਕ ਹੈ। ਇਸੇ ਲਈ ਉਸ ਨੂੰ ਬਾਣੀ ਵਿਚ—

ਸਦ ਬਖਸਿੰਦੁ ਸਦਾ ਮਿਹਰਵਾਨਾ ਸਭਨਾ ਦੇਇ ਅਧਾਰੀ ॥ (ਪੰਨਾ-713)

ਕਿਹਾ ਗਿਆ ਹੈ। ਇਸੇ ਤਰ੍ਹਾਂ ਗੁਰਬਾਣੀ ਵੀ ਧੁਰੋਂ ਪ੍ਰਮੇਸ਼ਰ ਦੀ ਬਖਸ਼ਿਸ਼ ਜਾਂ ਸਤਿਗੁਰ ਪ੍ਰਸਾਦਿ ਜਾਂ 'ਆਤਮਿਕ ਦੇਣ' ਹੈ। ਪ੍ਰਮੇਸ਼ਰ ਅਥਵਾ ਸਾਡੀ ਇਲਾਹੀ ਮਾਤਾ ਦੇ ਹਿਰਦੇ ਵਿਚ ਆਪਣੀ ਅੰਸ਼ ਲਈ ਅਤਿਅੰਤ ਪਿਆਰ ਭਾਵਨਾ ਹੈ। ਇਸ ਲਈ ਬਾਣੀ ਵਿਚ ਅਕਾਲ ਪੁਰਖ ਨੂੰ 'ਪ੍ਰੀਤਮ', 'ਅਤਿ ਪ੍ਰੀਤਮ', 'ਪ੍ਰੇਮ ਪੁਰਖ' ਆਦਿ ਸ਼ਬਦਾਂ ਨਾਲ ਸੰਬੋਧਨ ਕੀਤਾ ਗਿਆ ਹੈ।

ਅਤਿ ਪ੍ਰੀਤਮ ਮਨ ਮੋਹਨਾ ਘਟ ਸੋਹਨਾ ਪ੍ਰਾਨ ਅਧਾਰਾ ਰਾਮ ॥ (ਪੰਨਾ-542)

ਤੂੰ ਪ੍ਰੀਤਮ ਤੂੰ ਪ੍ਰਾਨ ਅਧਾਰੇ ॥
ਤੁਮ ਹੀ ਪੇਖਿ ਪੇਖਿ ਮਨੁ ਬਿਗਸਾਰੇ ॥ (ਪੰਨਾ-740)

'ਮਿਹਰ', 'ਬਖਸ਼ਿਸ਼', 'ਪ੍ਰਸਾਦਿ', 'ਗੁਰ ਪ੍ਰਸਾਦਿ' ਦੀਆਂ ਭਾਵਨਾਵਾਂ ਇਸੇ ਇਲਾਹੀ 'ਪ੍ਰੀਤ ਪਿਆਰ' ਦੇ ਰੰਗ ਅਤੇ ਅੰਗ ਹਨ।

ਦੁਨਿਆਵੀ ਮਾਂ ਦੇ ਹਿਰਦੇ ਵਿਚ ਭੀ ਆਪਣੇ ਜਾਏ ਬੱਚੇ ਲਈ ਅਥਾਹ ਪਿਆਰ ਹੁੰਦਾ ਹੈ ਤੇ ਉਹ ਆਪਣੇ ਬੱਚੇ ਦੇ ਵਿਛੋੜੇ ਨੂੰ ਸਹਿ ਨਹੀਂ ਸਕਦੀ ਤੇ ਭੁੱਲੇ ਜਾਂ ਵਿਛੜੇ ਹੋਏ ਬੱਚੇ ਦੀ 'ਸੂਹ' ਲੈਂਦੀ ਰਹਿੰਦੀ ਹੈ ਤੇ ਉਸ ਨੂੰ ਮੁੜ ਆਪਣੇ ਗਲ ਲਾ ਕੇ, ਆਪਣੀ ਗੋਦ ਦਾ ਨਿੱਘ ਤੇ, ਮਾਂ-ਪਿਆਰ ਦਾ ਸੁੱਖ ਦੇਣ ਲਈ ਲੋਚਦੀ ਤੇ ਤਾਂਘਦੀ ਰਹਿੰਦੀ ਹੈ। ਆਪਦੇ ਬੱਚੇ ਵੱਲ ਸੁਨੇਹੜੇ ਭੇਜ ਭੇਜ ਕੇ ਉਸ ਨੂੰ ਮੁੜ ਆਪਣੇ ਵੱਲ ਪ੍ਰੇਰਦੀ ਤੇ ਖਿੱਚਦੀ ਰਹਿੰਦੀ ਹੈ।

ਇਸੇ ਤਰ੍ਹਾਂ ਹੀ ਸਾਡੀ 'ਇਲਾਹੀ ਮਾਤਾ', ਪ੍ਰਮੇਸ਼ਰ ਵੀ ਆਪਣੀ ਉਮਤ ਦੇ ਵਿਛੋੜੇ ਨੂੰ ਸਹਾਰ ਨਹੀਂ ਸਕਦੀ, ਇਸ ਲਈ ਸਾਰੀ ਕਾਇਨਾਤ ਦੇ ਅੰਤ੍ਰੀਵ ਜੀਵਨ ਦੀ ਰਵਾਨਗੀ ਵਿਚ ਆਪਣੇ 'ਪਿਆਰ ਦੀ ਖਿੱਚ' (ਤਾਰ) ਨੂੰ ਪ੍ਰਵੇਸ਼ ਕਰ ਦਿੰਦੀ ਹੈ। ਇਹ ਇਲਾਹੀ ਪਿਆਰ ਦੀ 'ਖਿੱਚ' ਜਾਂ 'ਤਾਰ' ਜਾਂ ਵੇਗ (flow) ਅਕਾਲ ਪੁਰਖ ਦੀ ਮਿਹਰ, ਬਖਸ਼ਿਸ਼, ਗੁਰ ਪ੍ਰਸਾਦਿ ਦੀ 'ਪ੍ਰਤੀਕ' ਹੈ। ਜੋ ਕਿ ਹਰ ਇਕ ਜੀਵ ਦੇ 'ਨਾਲ ਲਿਖਿਆ' ਹੈ ਜਾਂ ਅੰਤ੍ਰ ਰਵਿ ਰਿਹਾ ਭਰਪੂਰ ਹੈ ਤੇ ਇਹ ਪਿਆਰ ਦੀ ਖਿੱਚ, 'ਤਾਰ', ਰਵਾਨਗੀ, ਸਦੀਵੀ, ਅਮੁੱਕ ਅਤੇ ਕਾਲ ਰਹਿਤ ਹੈ।

ਹਰਿ ਜੀ ਮਾਤਾ ਹਰਿ ਜੀ ਪਿਤਾ ਹਰਿ ਜੀਉ ਪ੍ਰਤਿਪਾਲਕ ॥
ਹਰਿ ਜੀ ਮੇਰੀ ਸਾਰ ਕਰੇ ਹਮ ਹਰਿ ਕੇ ਬਾਲਕ ॥
ਸਹਿਜੇ ਸਹਜਿ ਖਿਲਾਇਦਾ ਨਹੀ ਕਰਦਾ ਆਲਕ ॥
ਅਉਗਣੁ ਕੋ ਨ ਚਿਤਾਰਦਾ ਗਲ ਸੇਤੀ ਲਾਇਕ ॥ (ਪੰਨਾ-1101)

ਚੁਰਾਸੀ ਲੱਖ ਜੂਨ ਤਾਂ ਅਭੋਲ ਅਤੇ ਸਹਿਜ-ਸੁਭਾਇ ਹੀ ਆਪਣੇ 'ਹੁਕਮੀ'—ਅਕਾਲ ਪੁਰਖ ਵੱਲ ਉਸ ਦੇ ਹੁਕਮ ਦੀ 'ਗੁਰ ਪਸ੍ਰਾਦਿ' ਰੂਪੀ ਰਵਾਨਗੀ ਦੇ ਵੇਗ ਵਿਚ 'ਸੁਰ' ਹੋ ਕੇ ਰੁੜ੍ਹੀ ਜਾ ਰਹੀ ਹੈ, ਪਰ ਇਨਸਾਨ ਆਪਣੀ ਪ੍ਰਬਲ 'ਹਉਮੈ' ਅਤੇ ਤੀਖਣ ਬੁੱਧੀ ਦੁਆਰਾ ਹਰ ਸ਼ੈ ਨੂੰ ਘੋਖਦਾ ਅਤੇ ਪਰਖਦਾ ਹੈ ਤੇ ਉਸਦੀ ਬਾਬਤ ਆਪਣੇ ਮਨ ਦੀ ਰੰਗਤ ਅਨੁਸਾਰ ਨਤੀਜੇ ਕੱਢਦਾ ਹੈ। ਇਸ ਤਰ੍ਹਾਂ ਆਪਣੇ 'ਕਰਤੇ' ਪ੍ਰਮੇਸ਼ਰ ਦੀ ਬਾਬਤ ਵੀ ਕਈ ਕਿਸਮ ਦੇ ਸਵਾਲ-ਜਵਾਬ, ਉਕਤੀਆਂ-ਜੁਗਤੀਆਂ, ਸਿਆਣਪਾਂ, ਸ਼ੰਕੇ ਤੇ ਫਿਲਾਸਫੀਆਂ ਘੋਟ-ਘੋਟ ਕੇ ਰੱਬ ਦੀ ਹੋਂਦ ਅਤੇ ਉਸ ਦੀ ਬਖਸ਼ਿਸ਼ ਤੇ ਕਿੰਤੂ ਕਰਦਾ ਹੈ। ਇਹ 'ਕਿੰਤੂ' ਕਰਦਾ ਹੋਇਆ

ਹੀ ਕਈ ਵਾਰੀ 'ਨਾਸਤਿਕਤਾ' ਤਕ ਪਹੁੰਚ ਜਾਂਦਾ ਹੈ। ਇਸ ਤਰ੍ਹਾਂ ਮਨੁੱਖ ਆਤਮਿਕ ਸ਼ਰਧਾ ਅਤੇ ਵਿਸ਼ਵਾਸ਼ ਦੀ 'ਤਾਰ' ਜਾਂ 'ਵੇਗ' ਤੋਂ ਬੇਸੁਰਾ ਹੋ ਕੇ ਇਲਾਹੀ ਬਖਸ਼ਿਸ਼ ਜਾਂ 'ਗੁਰਪ੍ਰਸਾਦਿ' ਤੋਂ ਵਾਂਝਾ ਹੋ ਜਾਂਦਾ ਹੈ।

ਕਿਸੇ ਵਿਅਕਤੀ ਦੇ ਮੇਲ-ਜੋਲ ਦੀ ਤਾਰ (connection) ਇਕ ਦੂਸਰੇ ਦੇ ਭਰੋਸੇ ਤੇ ਨਿਰਭਰ ਹੁੰਦੀ ਹੈ, ਜਿਹੜਾ ਉਨ੍ਹਾਂ ਨੂੰ 'ਸੁਰ' ਵਿਚ ਰਖਦੀ ਹੈ ਤੇ ਉਹ ਆਪਸ ਵਿਚ ਅੰਤ੍ਰੀਵ ਤੌਰ ਤੇ ਲੇਵਾ-ਦੇਵੀ ਕਰਦੇ ਹਨ। ਜਦ ਵਿਸ਼ਵਾਸ ਦੀ ਤਾਰ ਟੁੱਟ ਜਾਵੇ ਜਾਂ ਢਿੱਲੀ ਹੋ ਜਾਵੇ ਤਾਂ ਉਹ ਮੇਲ-ਜੋਲ (connection) ਓਪਰਾ, ਫੋਕਾ ਤੇ ਲਾਭਹੀਣ ਹੋ ਜਾਂਦਾ ਹੈ। ਯਾਨੀ ਕਿ ਉਨ੍ਹਾਂ ਦੇ ਮਨ ਅੰਤਰੀਵ ਤੌਰ ਤੇ ਨਾ ਮਿਲਣ (lack of inner communication) ਕਾਰਣ ਉਨ੍ਹਾਂ ਦੇ ਖਿਆਲਾਂ, ਰੀਝਾਂ, ਕਲਪਨਾਵਾਂ ਵਿਚ ਅੰਤਰ (difference) ਹੋ ਜਾਂਦਾ ਹੈ। ਉਹ ਬਾਹਰੀ ਤੌਰ ਤੇ ਤਾਂ ਭਾਵੇਂ ਇਕੱਠੇ ਰਹਿੰਦੇ ਤੇ ਵਰਤਦੇ ਹਨ, ਪਰ ਆਪਸ ਵਿਚ ਅੰਤਰੀਵ ਤੌਰ ਤੇ ਬੇਸੁਰੇ ਹੋ ਜਾਂਦੇ ਹਨ, ਜਿਸ ਕਾਰਨ ਉਨ੍ਹਾਂ ਵਿਚਕਾਰ ਅੰਤਰੀਵ ਮੇਲ-ਜੋਲ, ਸਾਂਝ ਜਾਂ ਲੇਵਾ-ਦੇਵੀ ਨਹੀਂ ਹੋ ਸਕਦੀ।

ਇਸੇ ਤਰ੍ਹਾਂ ਜਦ ਸਿਆਣਪਾਂ ਅਥਵਾ ਸ਼ੰਕਿਆ ਕਾਰਨ ਸ਼ਰਧਾ-ਭਾਵਨੀ ਵਿਚ ਵਿਘਨ ਪੈ ਜਾਵੇ ਤਾਂ ਪ੍ਰਮੇਸ਼ਰ ਨਾਲ ਸਾਡਾ ਅੰਤ੍ਰ-ਆਤਮੇ ਮੇਲ-ਜੋਲ (Spiritual communium) ਨਹੀਂ ਹੁੰਦਾ ਜਿਸ ਕਾਰਨ ਅਸੀਂ 'ਰੱਬੀ ਪ੍ਰਕਾਸ਼' ਬਖਸ਼ਿਸ਼ 'ਗੁਰਪ੍ਰਸਾਦਿ', ਤੋਂ ਵਾਂਝੇ ਹੋ ਜਾਂਦੇ ਹਾਂ। ਇਸ ਵਿਚ ਸਾਡੀ ਅਣਗਹਿਲੀ, ਅਗਿਆਨਤਾ ਦਾ ਹੀ ਦੋਸ਼ ਹੈ—'ਗੁਰਪ੍ਰਸਾਦਿ' ਦਾ ਦੋਸ਼ ਨਹੀਂ।

ਜੋ ਦਿਲਿ ਮਿਲਿਆ ਸੁ ਮਿਲਿ ਰਹਿਆ
ਮਿਲਿਆ ਕਹੀਐ ਰੇ ਸੋਈ ॥ (ਪੰਨਾ-725)

ਮਿਲਿਐ ਮਿਲਿਆ ਨਾ ਮਿਲੈ ਮਿਲੈ ਮਿਲਿਆ ਜੇ ਹੋਇ ॥
ਅੰਤਰ ਆਤਮੈ ਜੋ ਮਿਲੈ ਮਿਲਿਆ ਕਹੀਐ ਸੋਇ ॥ (ਪੰਨਾ-791)

ਇਸਦੇ ਮੁੱਢਲੇ ਕਾਰਨ ਇਹ ਹਨ—

1. ਪ੍ਰਮੇਸ਼ਰ ਦੀ ਹੋਂਦ ਤੋਂ ਸ਼ਰਧਾਹੀਣ ਹੋ ਕੇ ਉਸ ਨੂੰ ਭੁੱਲ ਜਾਣਾ ਜਾਂ ਉਸ ਤੋਂ ਬੇਮੁਖ ਹੋ ਜਾਣਾ।
2. ਪ੍ਰਮੇਸ਼ਰ ਦੀ ਬਖਸ਼ਿਸ਼ ਜਾਂ ਗੁਰਪ੍ਰਸਾਦਿ ਤੋਂ ਅਨਜਾਣ ਜਾਂ ਅਵੇਸਲੇ ਹੋਣਾ।
3. ਪ੍ਰਮੇਸ਼ਰ ਦੇ ਹੁਕਮ-ਰੂਪੀ 'ਇਲਾਹੀ ਵੇਗ' ਜਾਂ ਰਵਾਨਗੀ ਤੋਂ ਆਪਣੀ ਚਤੁਰਾਈ ਤੇ ਸਿਆਣਪ ਦੁਆਰਾ ਬੇਸੁਰੇ ਹੋ ਕੇ ਰੱਬੀ ਪਿਆਰ ਦੀ ਤਾਰ ਨਾਲੋਂ ਟੁਟ ਜਾਣਾ

।

ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ ॥
ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ ॥ (ਪੰਨਾ-135)

ਇਸੇ ਕਰਕੇ ਗੁਰਬਾਣੀ ਵਿਚ ਪ੍ਰਮੇਸ਼ਰ ਤੋਂ 'ਭੁਲਿਆਂ' ਤੇ 'ਬੇਮੁਖ' ਜੀਵਾਂ ਲਈ ਉਪਦੇਸ਼ਾਂ ਦੁਆਰਾ ਇਉਂ ਪ੍ਰੇਰਨਾ ਕੀਤੀ ਗਈ ਹੈ —

ਸਾਧ ਸੰਗਤਿ ਉਪਜੈ ਬਿਸ੍ਵਾਸ ॥
ਬਾਹਰਿ ਭੀਤਰਿ ਸਦਾ ਪ੍ਰਗਾਸ ॥ (ਪੰਨਾ-343)

ਸਤ ਸੰਗਤਿ ਮਹਿ ਬਿਸਾਸੁ ਹੋਇ
ਹਰਿ ਜੀਵਤ ਮਰਤ ਸੰਗਾਰੀ ॥ (ਪੰਨਾ-401)

ਸਾਧ ਸੰਗਤਿ ਬਿਨਾ ਭਾਉ ਨਹੀ ਉਪਜੈ
ਭਾਵ ਬਿਨੁ ਭਗਤਿ ਨਹੀ ਹੋਇ ਤੇਰੀ ॥ (ਪੰਨਾ-694)

ਸਤ ਸੰਗਤਿ ਮਿਲੈ ਤ ਦਿੜਤਾ ਆਵੈ ਹਰਿ ਰਾਮ ਨਾਮਿ ਨਿਸਤਾਰੇ ॥ (ਪੰਨਾ-981)

ਨਾਨਕ ਪ੍ਰੀਤਿ ਲਗੀ ਤਿਨ ਰਾਮ ਸਿਉ ਭੇਟਤ ਸਾਧ ਸੰਗਤ ॥ (ਪੰਨਾ-521)

ਸਾਧ ਸੰਗਤਿ ਭਉ ਭਾਉ ਸਹਜੁ ਬੈਰਾਗ ਹੈ। (ਵਾ. ਭਾ. ਗੁ. 3/13)

ਸਾਧ ਸੰਗਤਿ ਭੈ ਭਾਇ ਨਿਜ ਘਰਿ ਪਾਇਆ। (ਵਾ. ਭਾ. ਗੁ. 3/20)

ਇਹਨਾ ਗੁਰਬਾਣੀ ਦੀਆਂ ਪੰਗਤੀਆਂ ਦਾ ਅਸੀਂ ਭਾਵ ਅਰਥ ਸਮਝ ਕੇ ਪਾਠ ਕਰਨਾ ਹੈ ਅਤੇ ਇਨ੍ਹਾਂ ਨੂੰ ਕਮਾਉਂਦਿਆਂ ਹੋਇਆਂ ਮੁੜ-ਮੁੜ ਸਤਿਗੁਰ ਦੀ ਚਰਨ ਸਰਨ ਜਾਣਾ ਹੈ। ਫਿਰ 'ਸਤਿਗੁਰ ਪ੍ਰਸਾਦਿ' ਦੇ ਪਾਤਰ ਹੋ ਕੇ ਆਪਣਾ ਜੀਵਨ ਸਫਲ ਕਰਨਾ ਹੈ।

ਪ੍ਰਭ ਕੀ ਸਰਣਿ ਸਗਲ ਭੈ ਲਾਥੇ ਦੁਖ ਬਿਨਸੇ ਸੁਖੁ ਪਾਇਆ ॥
ਦਇਆਲੁ ਹੋਆ ਪਾਰਬ੍ਰਹਮੁ ਸੁਆਮੀ
ਪੂਰਾ ਸਤਿਗੁਰੁ ਧਿਆਇਆ ॥ (ਪੰਨਾ-615)

ਪ੍ਰਭ ਕੀ ਸਰਣਿ ਗਹੀ ਸਭ ਤਿਆਗਿ ॥
ਗੁਰ ਸੁਪ੍ਰਸੰਨ ਭਏ ਵਡਭਾਗਿ ॥ (ਪੰਨਾ-866)

ਸਤਿਗੁਰ ਨੇ ਇਸ ਸਾਰੀ ਆਤਮਿਕ ਖੇਲ ਦਾ ਬੜਾ ਸੌਖਾ ਤੇ ਇਕੋ-ਇਕ ਸਾਧਨ

ਦਸਿਆ ਹੈ—

ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ ॥ (ਪੰਨਾ-੧੨)

ਇਸ ਸਾਰੇ ਲੇਖ ਦੀਆਂ ਵਿਚਾਰਾਂ ਦਾ ਨਿਚੋੜ ਹੇਠਾਂ ਪੇਸ਼ ਕੀਤਾ ਜਾਂਦਾ ਹੈ—

'ਗੁਰਪ੍ਰਸਾਦਿ' ਇਲਾਹੀ ਪਿਆਰ ਦਾ ਪ੍ਰਤੀਕ ਅਤੇ ਪ੍ਰਗਟਾਵਾ ਹੈ।

ਹਾਂ ਜੀ : ਇਹ 'ਗੁਰਪ੍ਰਸਾਦਿ'—

ਪਿਆਰ ਦੀ ਗਲਵਕੜੀ ਹੈ
ਉਸਦਾ ਨਿੱਘ ਹੈ
ਉਸਦਾ ਲਾਡ-ਲਡਾਉਣਾ ਹੈ
ਉਸਦਾ ਖੇਲ-ਖਿਲਾਉਣਾ ਹੈ
ਉਸਦਾ ਉਮਾਹ ਹੈ
ਉਸਦਾ ਚਾਉ ਹੈ
ਉਸਦਾ ਖੇੜਾ ਹੈ
ਉਸਦੇ ਪਿਆਰ ਦਾ ਉਛਾਲ ਹੈ
ਉਸਦੇ ਪਿਆਰ ਦਾ ਉਬਾਲ ਹੈ
ਰਸ ਹੈ
ਮਹਾਂ ਰਸ ਹੈ।

ਇਸ ਤਰ੍ਹਾਂ ਇਹ ਉਸਦੇ ਪਿਆਰ ਦਾ—

ਡੁਲ੍ਹ-ਡੁਲ੍ਹ ਪੈਣਾ ਹੈ
ਪਿਆਰੇ ਦੀ ਦਿਲ ਖਿੱਚਵੀਂ ਤੱਕਣੀ ਹੈ
ਉਸਦੀ ਤਕਣੀ ਦਾ ਜਾਦੂ ਹੈ
ਤਕਣੀ ਦਾ ਨਸ਼ਾ ਹੈ
ਇਸ ਨਸ਼ੇ ਦੀ ਮਸਤੀ ਹੈ
ਮਸਤੀ ਦੀ ਰੌਂ ਹੈ
ਰੌਂ ਦੀ ਰਵਾਨਗੀ ਹੈ

ਜੋ—

ਰਸ ਰੂਪ ਹੈ
ਪ੍ਰਕਾਸ਼ ਰੂਪ ਹੈ

ਸਹਿਜ–ਸੁਭਾਇ ਹੈ
ਸਰਵ ਵਿਆਪਕ ਹੈ।

ਹਾਂ ਜੀ ! 'ਗੁਰ ਪ੍ਰਸਾਦਿ' ਦੀ ਬਾਤ —

ਅਮੁਕ ਹੈ
ਅਥਾਹ ਹੈ
ਅਮਿਤ ਹੈ
ਅਟੁਟ ਹੈ
ਸਦੀਵੀ ਹੈ
ਭਰਪੂਰ ਹੈ
ਲਗਾਤਾਰ ਹੈ।

ਇਹ —

ਓਤ–ਪੋਤ ਲਪਟਾਈ ਹੈ
ਕਾਨੂੰਨ ਰਹਿਤ ਹੈ
'ਜੋਰੁ ਨ ਮੰਗਣਿ ਦੇਣਿ ਨ ਜੋਰੁ' ਹੈ।

ਇਸ ਦਾ ਦਾਤਾ —

'ਸਦ ਬਖਸਿੰਦੁ' ਹੈ
'ਸਦਾ ਮਿਹਰਵਾਨਾ' ਹੈ
'ਅਉਗੁਣ ਕੋ ਨ ਚਿਤਾਰੈ' ਹੈ
ਸਰਬ ਗੁਣ ਭਰਪੂਰ ਹੈ
ਸਰਬ ਵਿਆਪਕ ਹੈ।

'ਗੁਰਪ੍ਰਸਾਦਿ' ਦੀ ਬਖਸ਼ਿਸ਼ ਹੀ ਸਾਡੇ ਖਿਆਲਾਂ, ਵਲਵਲਿਆਂ, ਭਾਵਨਾਵਾਂ ਅਤੇ ਜੀਵਨ ਦੇ ਹਰ ਪੱਖ ਵਿਚ ਵਰਤ ਰਹੀ ਹੈ। 'ਗੁਰਪ੍ਰਸਾਦਿ' ਦੇ ਅਥਾਹ–ਅਮਿਤ–ਸਦੀਵ ਸਾਗਰ ਵਿਚ ਅਸੀਂ ਜੀਉਂਦੇ, ਥੀਂਦੇ ਤੇ ਵਰਤਦੇ ਹੋਏ, ਇਸ ਵਿਚ ਹੀ ਸਮਾ ਜਾਂਦਾ ਹਾਂ।

ਜਿਸ ਤਰ੍ਹਾਂ 'ਧੁੱਪ' ਸੂਰਜ ਦੀ ਹੋਂਦ ਦੀ 'ਪ੍ਰਤੀਕ' ਹੈ ਜਾਂ ਨਿਸ਼ਾਨ ਹੈ, ਉਸੇ ਤਰ੍ਹਾਂ 'ਗੁਰਪ੍ਰਸਾਦਿ' ਹੀ ਪਰਮੇਸ਼ਰ ਦੀ ਹੋਂਦ ਦਾ 'ਪ੍ਰਤੀਕ' ਹੈ।

ਜਿਥੇ ਗੁਰਪ੍ਰਸਾਦਿ ਹੈ ਉਥੇ ਪ੍ਰਮੇਸ਼ਰ ਆਪ ਹੈ।

ਜਿਥੇ ਪ੍ਰਮੇਸ਼ਰ ਹੈ ਉਥੇ 'ਗੁਰਪ੍ਰਸਾਦਿ' ਹੈ।

ਇਸ ਤਰ੍ਹਾਂ ਪ੍ਰਮੇਸ਼ਰ ਹੀ ਗੁਰਪ੍ਰਸਾਦਿ ਹੈ ਤੇ 'ਗੁਰਪ੍ਰਸਾਦਿ' ਹੀ ਪ੍ਰਮੇਸ਼ਰ ਹੈ।

ਇਹੋ ਜਿਹੇ ਸਰਬ-ਵਿਆਪਕ, ਸਰਬ ਭਰਪੂਰ, ਸਰਬ ਸੁਖਦਾਈ, ਸਦੀਵੀ, ਪ੍ਰੇਮ-ਸਰੂਪ 'ਗੁਰਪ੍ਰਸਾਦਿ' ਦੇ ਸ਼ੁਕਰਾਨੇ ਵਿਚ ਸਹਿਜ ਸੁਭਾਇ ਅਟੁੱਟ ਸਿਮਰਨ ਕਰਨਾ ਹੀ ਸਾਡੇ ਜੀਵਨ ਦਾ ਮੰਤਵ ਅਤੇ ਮਨੋਰਥ ਹੈ।

ਦੇਵਣਹਾਰ ਦਾਤਾਰੁ ਕਿਤੁ ਮੁਖਿ ਸਾਲਾਹੀਐ ॥
ਜਿਸੁ ਰਖੈ ਕਿਰਪਾ ਧਾਰਿ ਰਿਜਕੁ ਸਮਾਹੀਐ ॥
ਕੋਇ ਨ ਕਿਸਹੀ ਵਸਿ ਸਭਨਾ ਇਕ ਧਰ ॥
ਪਾਲੇ ਬਾਲਕ ਵਾਗਿ ਦੇ ਕੈ ਆਪਿ ਕਰ ॥
ਕਰਦਾ ਅਨਦ ਬਿਨੋਦ ਕਿਛੂ ਨ ਜਾਣੀਐ ॥
ਸਰਬਧਾਰ ਸਮਰਥ ਹਉ ਤਿਸੁ ਕੁਰਬਾਣੀਐ ॥
ਗਾਈਐ ਰਾਤਿ ਦਿਨੰਤੁ ਗਾਵਣ ਜੋਗਿਆ ॥
ਜੋ ਗੁਰ ਕੀ ਪੈਰੀ ਪਾਹਿ ਤਿਨੀ ਹਰਿ ਰਸੁ ਭੋਗਿਆ ॥ (ਪੰਨਾ-957)